# PUNJAB VIDHAN SABHA

## DEBATES

Wednesday, the 21st March, 2018 (Afternoon Sitting)

***Vol. IV- No. 3***

OFFICIAL REPORT

## CONTENTS



---


**Punjab Vidhan Sabha Secretariat, Chandigarh**

Price : Rs.________

## ਪੰਜਾਬ ਮੰਤਰੀ ਮੰਡਲ ਦੀ ਸੂਚੀ
## (ਕੈਬਨਿਟ/ਰਾਜ ਮੰਤਰੀ)

| | | | | |
|---|---|---|---|---|
| 1. | Capt. Amarinder Singh, Chief Minister | ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ | General Administration, Personnel, Home Affairs and Justice, Vigilance and all other departments not assinged to any other Minister | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ, ਚੌਕਸੀ, ਸਿੰਜਾਈ ਅਤੇ ਬਿਜਲੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ |
| 2. | Sh. Brahm Mohindra | ਸ਼੍ਰੀ ਬ੍ਰਹਮ ਮਹਿੰਦਰਾ | Health & Family Welfare and Research & Medical Education and Parliamentary Affairs | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ |
| 3. | Sardar Navjot Singh Sidhu | ਸਰਦਾਰ ਨਵਜੋਤ ਸਿੰਘ ਸਿੱਧੂ | Local Government and Tourism and Cultural Affairs, Archives and Museums | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | Sardar Manpreet Singh Badal | ਸਰਦਾਰ ਮਨਪ੍ਰੀਤ ਸਿੰਘ ਬਾਦਲ | Finance, Planning and Employment Generation | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ |
| 5. | Sardar Sadhu Singh | ਸਰਦਾਰ ਸਾਧੂ ਸਿੰਘ | Forests, Printing and Stationary and Welfare of SCs and BCs | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ |
| 6. | Sardar Tript Rajinder Singh Bajwa | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | Rural Development & Panchayats, Water Supply and Sanitation | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ |
| 7. | Sardar Charanjit Singh Channi | ਸਰਦਾਰ ਚਰਨਜੀਤ ਸਿੰਘ ਚੰਨੀ | Technical Education and Industrial Training | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ |
| 8. | Smt. Aruna Chaudhary, State Minister | ਸ਼੍ਰੀਮਤੀ ਅਰੁਨਾ ਚੌਧਰੀ, ਰਾਜ ਮੰਤਰੀ | Higher Education and School Education | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ |
| 9. | Smt. Razia Sultana, State Minister | ਸ਼੍ਰੀਮਤੀ ਰਜ਼ੀਆ ਸੁਲਤਾਨਾ, ਰਾਜ ਮੰਤਰੀ | PWD (B & R), Social Security & Development of Women and Children | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ |

## PUNJAB VIDHAN SABHA

*Wednesday, the 21st March, 2018 (Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 03.30 P.M. Mr. Speaker (Rana Kanwar Pal Singh) in the Chair.*

-----------------

## STARRED QUESTIONS AND ANSWERS

### ਕਸਬਾ ਭਦੌੜ ਦੇ ਸਰਕਾਰੀ ਹਸਪਤਾਲ ਵਿੱਚ ਖਾਲੀ ਅਸਾਮੀਆਂ ਨੂੰ ਭਰਨਾ

***759. ਸਰਦਾਰ ਪਿਰਮਲ ਸਿੰਘ ਧੌਲਾ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕਸਬਾ ਭਦੌੜ ਦੇ ਸਰਕਾਰੀ ਹਸਪਤਾਲ ਵਿੱਚ ਡਾਕਟਰਾਂ ਸਮੇਤ ਹੋਰ ਸਟਾਫ ਦੀਆਂ ਅਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸਰਕਾਰ ਦੀ ਤਜਵੀਜ਼ ਹੈ?

**ਸ਼੍ਰੀ ਬ੍ਰਹਮ ਮਹਿੰਦਰਾ:** ਸ਼੍ਰੀਮਾਨ ਜੀ, ਸੀ.ਐਚ.ਸੀ. ਭਦੌੜ, ਜ਼ਿਲ੍ਹਾ ਬਰਨਾਲਾ ਵਿੱਚ ਸੀਨੀਅਰ ਮੈਡੀਕਲ ਅਫਸਰ ਦੀ 01 ਅਸਾਮੀ ਮਨਜ਼ੂਰਸ਼ੁਦਾ ਹੈ, ਜੋ ਕਿ ਭਰੀ ਹੋਈ ਹੈ। ਮੈਡੀਕਲ ਅਫਸਰ (ਸਪੈਸ਼ਲਿਸਟ) ਦੀਆਂ 04 ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿੱਚੋਂ 01 ਅਸਾਮੀ ਭਰੀ ਹੋਈ ਹੈ ਅਤੇ 03 ਅਸਾਮੀਆਂ ਖਾਲੀ ਹਨ। ਮੈਡੀਕਲ ਅਫਸਰ (ਜਨਰਲ) ਦੀਆਂ 02 ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿੱਚੋਂ 01 ਭਰੀ ਹੋਈ ਹੈ ਅਤੇ 01 ਖਾਲੀ ਹੈ। ਮੈਡੀਕਲ ਅਫਸਰ (ਜਨਰਲ) ਦੀਆਂ 306 ਖਾਲੀ ਅਸਾਮੀਆਂ ਨੂੰ ਭਰਨ ਲਈ ਵਿਭਾਗ ਵੱਲੋਂ ਪੰਜਾਬ ਪਬਲਿਕ ਸੇਵਾ ਕਮਿਸ਼ਨ, ਪਟਿਆਲਾ ਰਾਹੀਂ ਵਿਗਿਆਪਨ ਦੇ ਦਿੱਤਾ ਗਿਆ ਹੈ, ਇਨ੍ਹਾਂ ਖਾਲੀ ਅਸਾਮੀਆਂ ਨੂੰ ਭਰਨ ਦੀ ਪ੍ਰਕ੍ਰਿਆ ਜਲਦ ਪੂਰੀ ਕਰ ਲਈ ਜਾਵੇਗੀ।

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਮੈਡੀਕਲ ਅਫ਼ਸਰ (ਸਪੈਸ਼ਲਿਸਟ) ਦੀਆਂ ਚਾਰ ਮਨਜ਼ੂਰਸ਼ੁਦਾ ਅਸਾਮੀਆਂ ਹਨ, ਜਿਨ੍ਹਾਂ ਵਿੱਚੋਂ ਸਿਰਫ ਇੱਕ ਆਸਾਮੀ ਭਰੀ ਹੋਈ ਹੈ ਅਤੇ ਮੈਡੀਕਲ ਅਫਸਰ (ਜਨਰਲ) ਦੀਆਂ ਦੋ ਅਸਾਮੀਆਂ ਵਿੱਚੋਂ ਇੱਕ ਭਰੀ ਹੋਈ ਹੈ। ਨਾਲ ਹੀ ਇਨ੍ਹਾਂ ਨੇ ਦੱਸਿਆ ਹੈ ਕਿ ਮੈਡੀਕਲ ਅਫ਼ਸਰ (ਜਨਰਲ) ਦੀਆਂ 306 ਆਸਾਮੀਆਂ ਦਾ ਜਿਹੜਾ ਵਿਗਿਆਪਨ ਦਿੱਤਾ ਹੋਇਆ ਹੈ, ਇਹ ਜਲਦੀ ਭਰ ਦਿੱਤੀਆਂ ਜਾਣਗੀਆਂ। ਮੈਡੀਕਲ ਅਫ਼ਸਰ ਜਿਹੜੇ ਸਪੈਸ਼ਲਿਸਟ ਹਨ ਉਹ ਚਾਰ ਮਨਜ਼ੂਰਸ਼ੁਦਾ ਹਨ ਅਤੇ ਸਿਰਫ ਇੱਕ ਅਸਾਮੀ ਭਰੀ ਹੋਈ ਹੈ ਅਤੇ ਬਾਕੀ ਖਾਲੀ ਹਨ। ਇਹ ਵੀ ਦੱਸਿਆ ਜਾਵੇ ਕਿ ਜਿਹੜੇ ਮੈਡੀਕਲ ਅਫ਼ਸਰ (ਸਪੈਸ਼ਲਿਸਟ) ਹਨ, ਇਹ ਆਸਾਮੀਆਂ ਕਦੋਂ ਭਰੀਆਂ ਜਾਣਗੀਆਂ ਅਤੇ ਜਿਹੜਾ ਇਹ ਵਿਗਿਆਪਨ ਦਿੱਤਾ ਗਿਆ ਹੈ, ਕੀ ਇਹ ਪਿਛਲੀ ਸਰਕਾਰ ਦੀ ਤਰ੍ਹਾਂ ਲਟਕਾ ਤਾਂ ਨਹੀਂ ਦਿੱਤਾ ਜਾਵੇਗਾ, ਜਿਵੇਂ ਕਿ ਸਾਲ 2011 ਵਿੱਚ ਲਾਈਨਮੈਨਾਂ ਦੀ ਭਰਤੀ ਅੱਜ ਤੱਕ ਪੂਰੀ ਨਹੀਂ ਕੀਤੀ ਗਈ?ਉਹ ਖਤਮ ਹੀ ਕਰ ਦਿੱਤੀ ਗਈ ਅਤੇ ਉਹ ਵਿਗਿਆਪਨ ਹੀ ਰਹਿ ਗਿਆ। ਸੋ, ਇਹ ਵੀ ਕਿਤੇ ਵਿਗਿਆਪਨ ਹੀ ਨਾ ਰਹਿ ਜਾਵੇ, ਇਸ ਦਾ ਸਮਾਂ ਦੱਸਿਆ ਜਾਵੇ ਕਿ ਇਹ ਕਦੋਂ ਤੱਕ ਕੰਪਲੀਟ ਕਰ ਦਿੱਤੀ ਜਾਵੇਗੀ?

**ਮੰਤਰੀ**: ਪਿਛਲੀ ਸਰਕਾਰ ਦੇ 10 ਸਾਲਾਂ ਵਿੱਚ ਇਸ ਮਹਿਕਮੇ ਦਾ ਜੋ ਕਲਚਰ ਤੇ ਕਲਾਈਮੇਟ ਸੀ, ਉਹ ਹੁਣ ਟੋਟਲੀ ਚੇਂਜ ਹੋ ਚੁੱਕਾ ਹੈ। ਮੈਂ ਮੈਂਬਰ ਸਾਹਿਬ ਨੂੰ ਐਸ਼ਿਉਰ ਕਰਦਾ ਹਾਂ ਕਿ ਜਲਦੀ ਹੀ ਆਸਾਮੀਆਂ ਭਰ ਕੇ ਇਨ੍ਹਾਂ ਨੂੰ ਡਾਕਟਰ ਦੇ ਦਿੱਤੇ ਜਾਣਗੇ।

**ਸਰਦਾਰ ਪਿਰਮਲ ਸਿੰਘ ਧੌਲਾ**: ਸਰ, ਮੈਂ ਮੈਡੀਕਲ ਅਫ਼ਸਰ ਦੀਆਂ ਆਸਾਮੀਆਂ ਬਾਰੇ ਸਵਾਲ ਕੀਤਾ ਸੀ, ਇੱਕ ਤਾਂ ਇਸ ਬਾਰੇ ਕਲੀਅਰ ਨਹੀਂ ਕੀਤਾ ਗਿਆ ਕਿ ਇਹ ਭਰਤੀ ਕਦੋਂ ਤੱਕ ਕਰ ਦਿੱਤੀ ਜਾਵੇਗੀ? ਦੂਸਰਾ, ਇਸ ਦੇ ਨਾਲ ਹੀ ਉੱਥੇ ਜਿਹੜੀ ਐਂਬੂਲੈਂਸ ਤੇ ਡਰਾਈਵਰ ਦਿੱਤਾ ਗਿਆ ਸੀ, ਉਸ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰ ਉਹ ਡਰਾਈਵਰ ਸਿਰਫ ਹਫਤੇ ਵਿੱਚ ਦੋ ਦਿਨ ਲਈ ਹੀ ਡਿਊਟੀ ਤੇ ਆਉਂਦਾ ਹੈ ਅਤੇ ਕੋਈ ਘਟਨਾ ਤਾਂ ਕਦੇ ਵੀ ਵਾਪਰ ਸਕਦੀ ਹੈ। ਸੋ, ਉੱਥੇ ਪਰਮਾਨੈਂਟ ਡਰਾਈਵਰ ਕਦੋਂ ਤੱਕ ਦੇ ਦਿੱਤਾ ਜਾਵੇਗਾ? ਇਹ ਵੀ ਨਾਲ ਦੱਸਿਆ ਜਾਵੇ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਨ.ਆਰ.ਐਚ.ਐਮ. ਰਾਹੀਂ ਸਪੈਸ਼ਲਿਸਟ ਦੀ ਵਾਕ-ਇੰਨ-ਇੰਟਰਵਿਊ ਆਲਰੇਡੀ ਹੋ ਚੁੱਕੀ ਹੈ ਅਤੇ ਅਸੀਂ ਅਗਲੇ ਦਿਨਾਂ ਵਿੱਚ ਹੋਰ ਵਾਕ-ਇੰਨ-ਇੰਟਰਵਿਊ ਰੱਖ ਰਹੇ ਹਾਂ। ਜਿਹੜਾ ਪਹਿਲਾਂ ਪੇਅ ਸਕੇਲ ਸੀ, ਉਸ ਪੇਅ ਸਕੇਲ ਨਾਲ ਸਪੈਸ਼ਲਿਸਟ ਡਾਕਟਰ ਆਉਂਦੇ ਨਹੀਂ ਸਨ। ਹੁਣ ਅਸੀਂ 70 ਹਜ਼ਾਰ ਰੁਪਿਆ ਪੇਅ ਸਕੇਲ ਕਰ ਦਿੱਤਾ ਹੈ। ਮੇਰਾ ਖਿਆਲ ਹੈ ਕਿ ਆਉਣ ਵਾਲੇ 1-2 ਮਹੀਨਿਆਂ ਵਿੱਚ ਦੁਬਾਰਾ ਵਾਕ-ਇਨ-ਇੰਟਰਵਿਊ ਰੱਖ ਕੇ, ਮੇਰੀ ਕੋਸ਼ਿਸ਼ ਹੈ ਕਿ ਜਿੱਥੇ-ਜਿੱਥੇ ਸਪੈਸ਼ਲਿਸਟ ਦੀ ਕਮੀ ਹੈ, ਉਸ ਨੂੰ ਪੂਰਾ ਕੀਤਾ ਜਾਵੇ।

ਬਾਕੀ ਜਿਹੜੀ ਇਨ੍ਹਾਂ ਨੇ ਐਂਬੂਲੈਂਸ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਮੈਨੂੰ ਕਿਹਾ ਸੀ, ਇਹ ਮੇਰੇ ਕੋਲ ਆਏ ਵੀ ਸੀ, ਮੈਂ ਡਰਾਈਵਰ ਦਿੱਤਾ ਹੈ। ਦਰਅਸਲ ਉਹ ਡਰਾਈਵਰ ਇੱਕ ਕੰਪਨੀ ਤੋਂ ਆਊਟ ਸੋਰਸ ਕੀਤਾ ਹੋਇਆ ਹੈ। ਇਨ੍ਹਾਂ ਨੂੰ ਪ੍ਰਾਬਲਮ ਆ ਰਹੀ ਹੈ, ਮੈਨੂੰ ਸਮਝ ਆ ਗਈ ਹੈ। ਮੈਂ ਉਸ ਪ੍ਰਾਬਲਮ ਨੂੰ ਵੀ ਜਲਦੀ ਸੌਲਵ ਕਰ ਦਿਆਂਗਾ।

**ਮਾਨਯੋਗ ਸਪੀਕਰ**: ਧੰਨਵਾਦ ਜੀ। ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ**: ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ। ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਅਤੇ ਮਾਨਯੋਗ ਸਿਹਤ ਮੰਤਰੀ ਸਾਹਿਬ ਦੇ ਜ਼ਿਲ੍ਹੇ ਵਿੱਚ ਦੂਧਨਸਾਧਾਂ ਵਿਖੇ ਇੱਕ ਕਮਿਊਨਿਟੀ ਹੈਲਥ ਸੈਂਟਰ ਪਿਛਲੀ ਸਰਕਾਰ ਨੇ ਉਸ ਇਲਾਕੇ ਦੇ ਲੋਕਾਂ ਦੀ ਬਹੁਤ ਜ਼ੋਰਦਾਰ ਮੰਗ ਨੂੰ ਦੇਖਦੇ ਹੋਏ ਬਣਾਇਆ ਸੀ। ਇਹ ਬਹੁਤ ਸੋਹਣੀ ਬਿਲਡਿੰਗ ਹੈ। ਨਵੰਬਰ 2016 ਵਿੱਚ ਸਰਕਾਰ ਬਦਲ ਗਈ ਸੀ, ਉਦੋਂ ਇਹ ਬਿਲਡਿੰਗ ਕੰਪਲੀਟ ਹੋਈ ਸੀ। ਮੈਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਅਰਜ਼ ਕੀਤੀ ਸੀ ਕਿ ਇਸ ਨੂੰ ਅਪਗਰੇਡ ਕੀਤਾ ਜਾਵੇ, ਇਨ੍ਹਾਂ ਨੇ ਮਨ੍ਹਾ ਕਰ ਦਿੱਤਾ ਸੀ, ਪਰ ਚਲੋ ਕੋਈ ਗੱਲ ਨਹੀਂ।

**ਮਾਨਯੋਗ ਸਪੀਕਰ**: ਇਹ ਸਵਾਲ ਵੱਖਰਾ ਬਣਦਾ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ**: ਸਪੀਕਰ ਸਾਹਿਬ, ਇਨ੍ਹਾਂ ਦੇ ਹਲਕੇ ਦਾ ਸਵਾਲ ਹੈ, ਇਹ ਜਵਾਬ ਦੇ ਦੇਣਗੇ, ਕਿਉਂਕਿ ਇਹ ਬਹੁਤ ਤਜਰਬੇਕਾਰ ਹਨ।

ਦੂਜੀ ਗੱਲ ਦੀ ਮੈਂ ਮੰਗ ਕੀਤੀ ਸੀ ਕਿ ਉੱਥੇ ਡਾਕਟਰ ਦੇ ਦਿਉ। ਇਹ ਕਹਿੰਦੇ ਹਨ ਕਿ ਡਾਕਟਰ ਵੀ ਨਹੀਂ ਆ ਸਕਦੇ। ਫਿਰ ਇਹ ਤਾਂ ਬਹੁਤ ਵੱਡੀ ਗੱਲ ਸੀ, ਮੈਂ ਅਖੀਰਲੀ ਇੱਕ ਹੋਰ ਮੰਗ ਕੀਤੀ, ਇਨ੍ਹਾਂ ਨੇ ਮਨ੍ਹਾ ਕਰ ਦਿੱਤਾ। ਇਹ ਕਹਿੰਦੇ ਹਨ ਕਿ ਇਸ ਸਾਲ ਵਿੱਚ ਸਾਡੀ ਸਰਕਾਰ ਨੇ ਸਿਹਤ ਦੇ ਖੇਤਰ ਵਿੱਚ ਬਹੁਤ ਕੰਮ ਕੀਤਾ ਹੈ। ਢਾਈ-ਤਿੰਨ ਲੱਖ ਰੁਪਏ ਦੇ ਨਾਲ ਇੱਕ ਡਿਜ਼ੀਟਲ ਐਕਸ-ਰੇ ਮਸ਼ੀਨ ਆਉਂਦੀ ਹੈ, ਭਾਵੇਂ ਇਹ ਵੱਡਾ ਪ੍ਰਾਜੈਕਟ ਹੈ, ਮੈਨੂੰ ਪਤਾ ਹੈ, ਪਰ ਕਿਉਂਕਿ ਇਨ੍ਹਾਂ ਦੀ ਸਰਕਾਰ ਨੇ ਸਿਹਤ ਦੇ ਖੇਤਰ ਵਿੱਚ ਕੰਮ ਬਹੁਤ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਦਾ ਜ਼ਿਲ੍ਹਾ ਹੋਣ ਕਰਕੇ ਉਹ ਡਿਜ਼ੀਟਲ ਐਕਸ-ਰੇ ਮਸ਼ੀਨ ਕਦੋਂ ਤੱਕ ਦੇ ਸਕਦੇ ਹਨ ? ਉਹ ਕਮਿਊਨਿਟੀ ਹੈਲਥ ਸੈਂਟਰ ਰਿਮੋਟ ਏਰੀਆ ਵਿੱਚ ਸਥਿਤ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਦੋ-ਤਿੰਨ ਸਵਾਲ ਇਕੱਠੇ ਹੀ ਕਰ ਲਏ ਹਨ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਇਹ ਮੇਰਾ ਇੱਕੋ ਹੀ ਸਵਾਲ ਹੈ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਪਵਿੱਤਰ ਸਦਨ ਨਾਲ ਇਹ ਸ਼ੇਅਰ ਕਰਨਾ ਚਾਹਾਂਗਾ ਕਿ ਜਿਹੜੇ ਦੂਧਨਸਾਧਾਂ, ਕਮਿਊਨਿਟੀ ਹੈਲਥ ਸੈਂਟਰ ਦੀ ਇਹ ਗੱਲ ਕਰਦੇ ਹਨ, ਇਹ ਸੀ.ਐਮ. ਸਾਹਿਬ ਦਾ ਹਲਕਾ ਹੈ, ਮੇਰਾ ਵੀ ਹਲਕਾ ਹੈ ਅਤੇ ਮੈਂ ਬਹੁਤ ਨੇੜਿਓਂ ਉਸ ਬਿਲਡਿੰਗ ਨੂੰ ਦੇਖਦਾ ਹਾਂ ਕਿ ਪਿਛਲੀ ਸਰਕਾਰ ਇਹ ਬਹੁਤ ਸੁੰਦਰ ਬਿਲਡਿੰਗ ਬਣਾ ਕੇ ਗਈ ਹੈ। ਮੈਂ ਸੋਚਦਾ ਹਾਂ ਕਿ ਉਹ ਕਿਸ ਸੋਚ ਨਾਲ ਇਸ ਬਿਲਡਿੰਗ ਨੂੰ ਬਣਾ ਕੇ ਗਏ ਹਨ ਕਿਉਂਕਿ ਜੇ ਬਿਲਡਿੰਗ ਬਣਾਈ ਸੀ ਤਾਂ ਐਚ.ਆਰ. ਸਰਵਿਸਿਜ਼ ਦਾ ਬੰਦੋਬਸਤ ਵੀ ਕਰਨਾ ਚਾਹੀਦਾ ਸੀ, ਡਾਕਟਰਾਂ ਦਾ, ਮਸ਼ੀਨਾਂ ਦਾ ਅਤੇ ਇਕੁਵਿਪਮੈਂਟਸ ਦਾ ਵੀ ਨਾਲ ਬੰਦੋਬਸਤ ਕਰਨਾ ਚਾਹੀਦਾ ਸੀ। ਇਕੱਲੀ ਬਿਲਡਿੰਗ ਤਾਂ ਮਰੀਜ਼ਾਂ ਦੀ ਕੇਅਰ ਨਹੀਂ ਕਰ ਸਕਦੀ। ਬਿਲਡਿੰਗ ਦੇ ਨਾਲ ਸਾਨੂੰ ਡਾਕਟਰ ਵੀ ਚਾਹੀਦੇ ਹਨ, ਐਕਸ-ਰੇ ਮਸ਼ੀਨਾਂ ਵੀ ਚਾਹੀਦੀਆਂ ਹਨ। ਉਹ ਬਿਲਡਿੰਗ ਬੜੀ ਖੂਬਸੂਰਤ ਬਣਾ ਗਏ ਹਨ। ਇਸ ਦਾ ਕੀ ਕਾਰਨ ਸੀ ਕਿ ਉਹ ਕਿਉਂ ਬਣਾ ਗਏ, ਇਹ ਮੈਨੂੰ ਸਮਝ ਨਹੀਂ ਆਇਆ ਪਰ ਮੈਂ ਬਿਲਕੁਲ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਪਿਛਲੀ ਸਰਕਾਰ ਦਾ ਸਭ ਤੋਂ ਵੱਡਾ ਫੇਲੀਅਰ ਸੀ ਕਿ ਜਿੱਥੇ-ਜਿੱਥੇ ਇਹੋ ਜਿਹੀਆਂ ਨਵੀਆਂ ਬਿਲਡਿੰਗਾਂ ਬਣਾਈਆਂ ਹਨ, ਨਾ ਤਾਂ ਉੱਥੇ ਇਕੁਵਿਪਮੈਂਟ ਹਨ, ਨਾ ਉੱਥੇ ਹਿਊਮਨ ਰਿਸੋਰਸਿਜ਼ ਦੀ ਕੋਈ ਭਰਤੀ ਕੀਤੀ ਗਈ ਹੈ, ਉੱਥੇ ਕਿਸੇ ਤਰ੍ਹਾਂ ਦੀ ਕੋਈ ਭਰਤੀ ਨਹੀਂ ਕੀਤੀ ਹੋਈ। ਚੀਫ ਮਨਿਸਟਰ ਸਾਹਿਬ ਇਸ ਗੱਲ ਲਈ ਬੜੇ keen ਹਨ ਕਿ ਪੰਜਾਬ ਦੀਆਂ ਸਿਹਤ ਸੇਵਾਵਾਂ ਠੀਕ ਹੋਣ ਔਰ ਬਹੁਤ ਜਲਦੀ ਅਸੀਂ ਇਹ ਸਾਰਾ ਕੁਝ ਠੀਕ ਕਰਾਂਗੇ।ਜਿੱਥੇ ਡਿਜ਼ੀਟਲ ਐਕਸ-ਰੇ ਮਸ਼ੀਨ ਦੀ ਗੱਲ ਕਰਦੇ ਹਨ, ਉਸ ਬਿਲਡਿੰਗ ਦੇ ਵਿੱਚ ਸਟਾਫ ਹੀ ਨਹੀਂ ਹੈ, ਫਿਰ ਐਕਸ-ਰੇ ਮਸ਼ੀਨ ਕੀ ਕਰੇਗੀ? ਜਿਹੜੀ ਮਸ਼ੀਨ ਨੂੰ ਇਹ ਢਾਈ-ਤਿੰਨ ਲੱਖ ਦੀ ਕਹਿੰਦੇ ਹਨ, ਉਹ ਅੱਠ ਲੱਖ ਰੁਪਏ ਦੀ ਮਸ਼ੀਨ ਹੈ। ਅਸੀਂ ਮਸ਼ੀਨ ਵੀ ਪ੍ਰੋਵਾਈਡ ਕਰਾਂਗੇ, ਇਸ ਵੇਲੇ ਕੋਈ ਸਿਸਟਮ ਬੰਦ ਹੈ, ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਨੂੰ ਐਕਸ-ਰੇ ਮਸ਼ੀਨ ਵੀ ਉੱਥੇ ਦਿਆਂਗੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੈਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਵੱਖਰਾ ਸਵਾਲ ਦੇ ਦਿਓ। ਦੂਧਨਸਾਧਾਂ ਦਾ ਵੱਖਰਾ ਸਵਾਲ ਦੇ ਦਿਓ। ਸੋਮ ਪ੍ਰਕਾਸ਼ ਜੀ।

-------------

## ਸ਼੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੇ ਸਮਾਰਕ ਦੀ ਉਸਾਰੀ ਤੇ ਹੋਣ ਵਾਲੇ ਖਰਚੇ ਦਾ ਵੇਰਵਾ

*856. **ਸ਼੍ਰੀ ਸੋਮ ਪ੍ਰਕਾਸ਼:** ਕੀ ਸੱਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਖੁਰਾਲਗੜ੍ਹ ਵਿਖੇ ਸ਼੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੀ ਯਾਦ ਵਿੱਚ ਉਸਾਰੇ ਜਾ ਰਹੇ ਸਮਾਰਕ ਅਤੇ ਹੋਰ ਬਿਲਡਿੰਗਾਂ ਤੇ ਕੁੱਲ ਕਿੰਨਾ ਖਰਚਾ ਆਵੇਗਾ ਅਤੇ ਹੁਣ ਤੱਕ ਕਿੰਨਾ ਖਰਚਾ ਕੀਤਾ ਗਿਆ ਹੈ:

(ਅ) ਇਸ ਸਮਾਰਕ ਨੂੰ ਮੁਕੰਮਲ ਕਰਨ ਲਈ ਕਿੰਨਾ ਸਮਾਂ ਅਤੇ ਕਿੰਨੀ ਰਕਮ ਦੀ ਲੋੜ ਹੈ ਅਤੇ ਸਾਲ 2017-18 ਵਿੱਚ ਕਿੰਨੀ ਰਕਮ ਖਰਚ ਕੀਤੀ ਗਈ ਹੈ।

**ਸਰਦਾਰ ਨਵਜੋਤ ਸਿੰਘ ਸਿੱਧੂ:** (ੳ) ਖੁਰਾਲਗੜ੍ਹ ਵਿਖੇ ਸ਼੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੀ ਯਾਦ ਵਿੱਚ ਉਸਾਰੇ ਜਾ ਰਹੇ ਸਮਾਰਕ ਅਤੇ ਹੋਰ ਬਿਲਡਿੰਗਾਂ ਤੇ ਕੁੱਲ 95.77 ਕਰੋੜ ਰੁਪਏ ਦਾ ਖਰਚਾ ਆਵੇਗਾ। ਹੁਣ ਤੱਕ ਇਸ ਪ੍ਰੋਜੈਕਟ ਲਈ 25.62 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ ਜੀ।

(ਅ) ਇਸ ਸਮਾਰਕ ਨੂੰ ਮੁਕੰਮਲ ਕਰਨ ਹਿੱਤ ਕੁੱਲ 95.77 ਕਰੋੜ ਰੁਪਏ ਰਾਸ਼ੀ ਲੋੜੀਂਦੀ ਹੈ ਜਿਸ ਵਿੱਚੋਂ 25.62 ਕਰੋੜ ਰੁਪਏ ਰਿਲੀਜ਼ ਕੀਤੇ ਜਾ ਚੁੱਕੇ ਹਨ। ਬਾਕੀ ਦੀ ਬਕਾਇਆ ਰਾਸ਼ੀ ਦੀ 70.15 ਕਰੋੜ ਰੁਪਏ ਦੀ ਅਦਾਇਗੀ ਅਜੇ ਕੀਤੀ ਜਾਣੀ ਹੈ ਜੀ। ਫੰਡਜ਼ ਦੀ ਉਪਲਬਧਤਾ ਹੋਣ ਤੇ ਇਸ ਸਮਾਰਕ ਨੂੰ ਕਾਰਜਕਾਰੀ ਏਜੰਸੀ, ਲੋਕ ਨਿਰਮਾਣ ਵਿਭਾਗ ਤੋਂ ਪ੍ਰੋੜ੍ਹਤਾ ਤੇ ਕਰਵਾਇਆ ਜਾਵੇਗਾ। ਸਾਲ 2017-18 ਦੌਰਾਨ ਇਸ ਪ੍ਰੋਜੈਕਟ ਲਈ 1 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ ਜੀ।

ਸਪੀਕਰ ਸਾਹਿਬ, ਮੈਂ ਇਹ ਵੀ ਦੱਸ ਦਿੰਦਾ ਹਾਂ ਕਿ ਕੋਰਟ ਵੱਲੋਂ ਇੱਕ contempt ਹੋਈ ਸੀ ਉਸ ਵਿੱਚ ਸਾਡਾ ਪੰਜਵਾਂ ਨਾਮ ਆਉਂਦਾ ਹੈ। ਉਸ ਵਿੱਚ ਫਾਈਨਾਂਸ ਡਿਪਾਰਟਮੈਂਟ ਵੀ ਇਨਵਾਲਵਡ ਹੈ ਤੇ ਬਾਕੀ ਵੀ ਇਨਵਾਲਵਡ ਹਨ, ਜਦੋਂ ਕੋਰਟ contempt ਕੇਸ ਵਿੱਚ ਕੋਈ ਚੀਜ਼ ਦੀ ਹਦਾਇਤ ਦਿੰਦੀ ਹੈ ਤਾਂ ਉਸ ਦਾ ਨਾ ਹੋਣਾ ਅਸੰਭਵ ਹੈ। ਚੀਫ ਮਨਿਸਟਰ ਸਾਹਿਬ ਵੀ ਇਸ ਗੱਲ ਨੂੰ ਸਮਝਦੇ ਹਨ, ਮੈਂ ਵੀ ਸਮਝਦਾ ਹਾਂ ਤੇ ਫਾਈਨਾਂਸ ਮਨਿਸਟਰ ਸਾਹਿਬ ਵੀ ਇਸ ਗੱਲ ਨੂੰ ਸਮਝਦੇ ਹਨ। ਫਾਈਨਾਂਸ ਮਨਿਸਟਰ ਸਾਹਿਬ ਐਤਕੀਂ ਖੁਰਾਲਗੜ੍ਹ ਗਏ ਸੀ ਤੇ ਉਹ ਐਸ਼ਿਉਰੈਂਸ ਦੇ ਕੇ ਆਏ ਹਨ ਕਿ ਸਾਡੇ ਲਈ ਇਹ ਪਵਿੱਤਰ ਸਥੱਲ ਹੈ, ਸਾਡਾ ਮਾਣ ਹੈ, ਸਾਡੀ ਇੱਜ਼ਤ ਹੈ ਔਰ ਅਸੀਂ ਇਸ ਨੂੰ ਮੁਕੰਮਲ ਕਰਾਂਗੇ। ਦੂਸਰੀ ਗੱਲ ਇਹ ਕਿ ਇਸ ਦੀ ਬਜਟ ਵਿੱਚ ਤਜਵੀਜ਼ ਹੈ ਜਿਹੜੀ ਕਿ ਮਿਤੀ 24 ਮਾਰਚ, 2018 ਨੂੰ ਆਵੇਗੀ, ਮੈਂ ਬਜਟ ਨੂੰ ਐਕਸਪੋਜ਼ ਨਹੀਂ ਕਰ ਸਕਦਾ ਇਸ ਕਰਕੇ ਮੈਂ ਅਜੇ ਨਹੀਂ ਦੱਸ ਸਕਦਾ ਪਰ ਸਾਡੀ ਐਸ਼ਿਉਰੈਂਸ ਹੈ ਕਿ ਇਹ ਸਾਡਾ ਮਾਣ ਹੈ, ਸਨਮਾਨ ਹੈ, ਇਹ ਸਾਡੀ ਪੱਗ ਦੇ ਲੜ ਹਨ, ਇਸ ਕਰਕੇ ਅਸੀਂ ਇਸ ਨੂੰ ਮੁਕੰਮਲ ਕਰਾਂਗੇ ਔਰ ਆਉਣ ਵਾਲੇ ਸਮੇਂ ਵਿੱਚ ਕੋਰਟ ਦੇ ਆਰਡਰ ਨੂੰ ਪੂਰੀ ਤਰ੍ਹਾਂ ਮੁਕੰਮਲ ਤਰੀਕੇ ਨਾਲ ਮੰਨਿਆ ਜਾਵੇਗਾ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸੋਮ ਪ੍ਰਕਾਸ਼ ਜੀ, ਐਸ਼ਿਉਰੈਂਸ ਆ ਗਈ ਹੈ।

**ਸ਼੍ਰੀ ਸੋਮ ਪ੍ਰਕਾਸ਼:** ਸਰ, ਇਨ੍ਹਾਂ ਨੇ ਕਿਹਾ ਸੀ ਕਿ ਉੱਥੇ 25.62 ਕਰੋੜ ਰੁਪਏ ਖਰਚ ਕੀਤੇ ਗਏ ਹਨ। Actually ਜਿਹੜੀ ਪੁਜ਼ੀਸ਼ਨ ਹੈ, ਇਨ੍ਹਾਂ ਨੂੰ ਸ਼ਾਇਦ ਉਸ ਦੀ ਜਾਣਕਾਰੀ ਨਹੀਂ ਹੈ ਕਿ 55 ਕਰੋੜ ਰੁਪਏ ਦਾ ਉੱਥੇ ਕੰਮ ਹੋ ਚੁੱਕਿਆ ਹੈ ਔਰ ਉਸ ਦੀ ਪੇਮੈਂਟ ਹਾਲੇ ਤੱਕ ਨਹੀਂ ਹੋਈ ਹੈ।

ਠੇਕੇਦਾਰ ਨੇ ਕੰਮ ਬੰਦ ਕਰ ਦਿੱਤਾ ਹੈ ਤੇ ਉਹ ਹਾਈ ਕੋਰਟ ਵਿੱਚ ਗਿਆ ਹੈ। ਹਾਈ ਕੋਰਟ ਨੇ ਇਨ੍ਹਾਂ ਨੂੰ ਡਾਇਰੈਕਸ਼ਨ ਦਿੱਤੀ ਕਿ ਇਹ 55 ਕਰੋੜ ਰੁਪਏ ਵਿੱਚੋਂ ਜਿਹੜੀ ਬਕਾਇਆ ਪੇਮੈਂਟ ਰਹਿੰਦੀ ਹੈ, ਉਹ ਪੂਰੀ ਕਰੋ ਪ੍ਰੰਤੂ ਇਨ੍ਹਾਂ ਨੇ ਉਹ ਪੇਮੈਂਟ ਨਹੀਂ ਕੀਤੀ ਤਾਂ ਉਹ ਇਨ੍ਹਾਂ ਦੇ ਵਿਰੁੱਧ contempt ਵਿੱਚ ਗਿਆ ਹੈ।

**ਮੰਤਰੀ:** ਮੈਂ ਵੀ ਤਾਂ ਇਹੀ ਕਿਹਾ ਹੈ।

**ਸ਼੍ਰੀ ਸੋਮ ਪ੍ਰਕਾਸ਼:** ਮੇਰੀ ਬੇਨਤੀ ਸੁਣ ਲਓ। ਇਸ ਵਾਰੀ ਸਿਰਫ ਇੱਕ ਕਰੋੜ ਰੁਪਿਆ ਰੱਖਿਆ ਗਿਆ ਹੈ। ਗੁਰੂ ਰਵਿਦਾਸ ਮਹਾਰਾਜ ਜੀ ਦੀ ਯਾਦਗਾਰ ਬਣਨੀ ਹੈ ਤੇ 95 ਕਰੋੜ ਰੁਪਏ ਪੂਰੇ ਕਰਨੇ ਹਨ। ਜਦੋਂ ਬਾਕੀਆਂ ਤੇ ਅਸੀਂ ਇੰਨੇ ਪੈਸੇ ਖਰਚ ਕਰ ਸਕਦੇ ਹਾਂ ਤਾਂ ਇਸ ਵਾਸਤੇ ਸਿਰਫ ਇੱਕ ਕਰੋੜ ਰੁਪਏ ਰੱਖਣਾ ਇਹ ਦਰਸਾਉਂਦਾ ਹੈ ਕਿ ਉਸ ਬਾਰੇ ਇਨ੍ਹਾਂ ਦੀ ਕਿੰਨੀ-ਕੁ-ਸੰਜੀਦਗੀ ਹੈ।

**ਮਾਨਯੋਗ ਸਪੀਕਰ:** ਸ਼੍ਰੀ ਸੋਮ ਪ੍ਰਕਾਸ਼ ਜੀ, ਸਵਾਲ ਪੁੱਛੋ।

**ਸ਼੍ਰੀ ਸੋਮ ਪ੍ਰਕਾਸ਼:** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਦੇ ਬਜਟ ਵਿੱਚ ਪੂਰਾ ਪੈਸਾ ਦੇ ਦਿਓਗੇ ਔਰ ਕੰਮ ਕੰਪਲੀਟ ਕਰਵਾ ਦਿਓਗੇ?

**ਮਾਨਯੋਗ ਸਪੀਕਰ:** ਬਜਟ ਬਾਰੇ ਪਹਿਲਾਂ ਕਿਵੇਂ ਦੱਸ ਸਕਦੇ ਹਨ? ਇਹ ਪਹਿਲੇ ਨਹੀਂ ਦੱਸ ਸਕਦੇ। ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਬਜਟ ਵਿੱਚ ਆ ਰਿਹਾ ਹੈ। ਬਜਟ ਵਿੱਚ ਕੀ ਆ ਰਿਹਾ ਹੈ, ਇਸ ਗੱਲ ਦਾ ਖੁਲਾਸਾ ਨਹੀਂ ਹੋ ਸਕਦਾ।

**ਸ਼੍ਰੀ ਸੋਮ ਪ੍ਰਕਾਸ਼:** ਮੈਂ ਤਾਂ ਇਹ ਪੁੱਛਿਆ ਹੈ ਕਿ ਕੀ ਇਸ ਸਾਲ ਬਜਟ ਦੇ ਵਿੱਚ ਕੰਪਲੀਟ ਕਰ ਦਿਉਗੇ ?

**ਮੰਤਰੀ:** ਸੋਮ ਪ੍ਰਕਾਸ਼ ਜੀ, ਤੁਹਾਨੂੰ ਇਹ ਗੱਲ ਕਹੀ ਹੈ ਕਿ ਫਾਈਨਾਂਸ ਮਨਿਸਟਰ ਸਾਹਿਬ ਆਪ ਉੱਥੇ ਜਾ ਕੇ ਕਹਿ ਕੇ ਆਏ ਹਨ ਕਿ ਇਹ ਕੰਮ ਅਸੀਂ ਮੁਕੰਮਲ ਕਰਾਂਗੇ। ਉਹ ਤਜਵੀਜ਼ ਵਿੱਚ ਕਲੀਅਰ ਕਰ ਦਿੱਤਾ ਜਾਵੇਗਾ। ਅਸੀਂ ਮੁਕੰਮਲ ਕਰਾਂਗੇ, ਅਸੀਂ ਇੱਕ ਵਾਰ, ਦੋ ਵਾਰ, ਤਿੰਨ ਵਾਰ ਤੁਹਾਨੂੰ ਕਹਿ ਚੁੱਕੇ ਹਾਂ, ਜੇ ਕਹਿੰਦੇ ਹੋ ਤਾਂ ਟੇਪ ਭਰਕੇ ਦੇ ਦਿੰਦਾ ਹਾਂ।

**ਸ਼੍ਰੀ ਸੋਮ ਪ੍ਰਕਾਸ਼:** ਟੇਪ ਭਰਨ ਦੀ ਲੋੜ ਨਹੀਂ ਹੈ।

**ਮੰਤਰੀ:** ਇਹ ਤਜਵੀਜ਼ ਹੈ, 24 ਤਾਰੀਖ ਨੂੰ ਆਏਗੀ। ਤੁਹਾਨੂੰ ਪਤਾ ਲੱਗ ਜਾਵੇਗਾ। ਦੋ ਦਿਨ ਉਡੀਕ ਲਓ।

**ਮਾਨਯੋਗ ਸਪੀਕਰ:** ਸੋਮ ਪ੍ਰਕਾਸ਼ ਜੀ, ਤਜਵੀਜ਼ ਦਾ ਖੁਲਾਸਾ ਨਹੀਂ ਕੀਤਾ ਜਾ ਸਕਦਾ। ਹਾਂ ਜੀ, ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਨੇ (ਪਿਛਲੀ ਅਕਾਲੀ-ਭਾਜਪਾ ਸਰਕਾਰ ਨੂੰ ਸੰਬੋਧਨ ਕਰਦੇ ਹੋਏ) ਆਪਣੀ ਪ੍ਰਾਪਤੀ ਨੂੰ ਪਿਛਲੀ ਵਾਰ ਲੋਕਾਂ ਕੋਲ ਜਾ ਕੇ ਇੰਨੇ ਜ਼ੋਰ ਨਾਲ ਗਾਇਆ ਕਿ ਅਸੀਂ........

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਪਿਛਲੀ ਸਰਕਾਰ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਗੱਲ ਨਾ ਕਰੋ ਜੀ, ਸਵਾਲ ਪੁੱਛੋ । (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ:** (ਵਿਘਨ)(ਸ਼ੋਰ) ਉਨ੍ਹਾਂ ਨੇ ਪੂਰਾ ਕੰਮ ਨਹੀਂ ਕੀਤਾ (ਵਿਘਨ) ਪੂਰੇ ਪੈਸੇ ਨਹੀਂ ਦਿੱਤੇ। ਹੁਣ ਇਹ ਉਲਾਂਭਾ ਦੇ ਰਹੇ ਹਨ।

**ਮਾਨਯੋਗ ਸਪੀਕਰ:** ਬੈਠੋ ਬੈਠੋ। ਅਗਲਾ ਸਵਾਲ।

-----------

## ਸ਼ਗਨ ਸਕੀਮ ਦਾ ਲਾਭ ਦੇਣਾ

*925 **ਸਰਦਾਰ ਕੁਲਵੰਤ ਸਿੰਘ ਪੰਡੋਰੀ:** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਵੱਲੋਂ ਸਾਲ 2017 ਵਿੱਚ ਕਿੰਨੇ ਲੋੜਵੰਦ ਲੋਕਾਂ ਨੂੰ ਸ਼ਗਨ ਸਕੀਮ ਦਾ ਲਾਭ ਕਿਸ-ਕਿਸ ਜ਼ਿਲ੍ਹੇ ਵਿੱਚ ਦਿੱਤਾ ਜਾ ਚੁੱਕਾ ਹੈ ; ਜੇਕਰ ਨਹੀਂ ਦਿੱਤਾ ਗਿਆ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸਾਧੂ ਸਿੰਘ :** ਸਰਕਾਰ ਵੱਲੋਂ 2017 ਵਿੱਚ ਸ਼ਗਨ (ਅਸ਼ੀਰਵਾਦ) ਸਕੀਮ ਤਹਿਤ ਜ਼ਿਲ੍ਹਾ ਗੁਰਦਾਸਪੁਰ ਦੇ 2956 ਅਤੇ ਜ਼ਿਲ੍ਹਾ ਪਠਾਨਕੋਟ ਦੇ 1231 ਲਾਭਪਾਤਰੀਆਂ ਕੁੱਲ 4187 ਲਾਭਪਾਤਰੀਆਂ ਨੂੰ ਗਰਾਂਟ ਦਿੱਤੀ ਜਾ ਚੁੱਕੀ ਹੈ। ਬਕਾਇਆ ਲਾਭਪਾਤਰੀਆਂ ਨੂੰ ਗਰਾਂਟ ਜਲਦੀ ਦਿੱਤੀ ਜਾਵੇਗੀ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਹ ਸ਼ਗਨ ਸਕੀਮ ਹੈ, ਇਸ ਸਕੀਮ ਤਹਿਤ ਦੋ ਜ਼ਿਲ੍ਹਿਆਂ ਪਠਾਨਕੋਟ ਅਤੇ ਗੁਰਦਾਸਪੁਰ ਵਿੱਚ ਜ਼ਿਮਨੀ ਚੋਣਾਂ ਵਿੱਚ ਹੀ ਸਾਰੀ ਰਾਸ਼ੀ ਦਿੱਤੀ ਗਈ ਹੈ। ਗਰੀਬ ਧੀਆਂ ਨਾਲ ਕਿੰਨਾ ਵੱਡਾ ਮਜ਼ਾਕ ਕੀਤਾ ਜਾਂਦਾ ਹੈ।

**ਮਾਨਯੋਗ ਸਪੀਕਰ:** ਸਵਾਲ ਪੁੱਛੋ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2017 ਦੌਰਾਨ ਜਿਹੜੀਆਂ ਧੀਆਂ ਇਸ ਸਕੀਮ ਤੋਂ ਵਾਂਝੀਆਂ ਰਹਿ ਗਈਆਂ, ਕੀ ਉਨ੍ਹਾਂ ਨੂੰ ਸ਼ਗਨ ਸਕੀਮ ਤਹਿਤ ਲਾਭ ਦੇਣ ਲਈ ਸਮਾਂ ਬਾਊਂਡ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਇਹ ਸਵਾਲ ਪਹਿਲਾਂ ਵੀ ਲੱਗਿਆ ਸੀ। 37 ਕਰੋੜ ਰੁਪਿਆ ਜਾਰੀ ਕਰ ਦਿੱਤਾ ਗਿਆ ਸੀ। ਮੈਂ ਸੀ.ਐੱਮ. ਸਾਹਿਬ ਦਾ ਧੰਨਵਾਦੀ ਹਾਂ ਕਿ ਮਿਤੀ 31.12.2017 ਤੱਕ ਦਾ 69 ਕਰੋੜ ਰੁਪਿਆ ਫਾਈਨਾਂਸ ਮਨਿਸਟਰ ਸਾਹਿਬ ਹੁਣੇ ਅੱਜ ਹੀ ਰਿਲੀਜ਼ ਕਰ ਕੇ ਆਏ ਹਨ। (ਥੰਪਿੰਗ) ਹੁਣ ਤਿੰਨ ਮਹੀਨੇ ਦਾ ਬਕਾਇਆ ਰਹਿ ਗਿਆ ਹੈ। ਇਨ੍ਹਾਂ ਦੀ ਪਿਛਲੀ ਅਕਾਲੀ

ਬੀ.ਜੇ.ਪੀ. ਸਰਕਾਰ ਦਾ ਵੀ ਪੂਰਾ ਕਰ ਦਿੱਤਾ ਹੈ, ਹੁਣ ਤਿੰਨ ਮਹੀਨੇ ਦਾ ਰਹਿ ਗਿਆ ਹੈ ਜੋ ਕਿ ਅਪ੍ਰੈਲ ਮਹੀਨੇ ਤੱਕ ਹੋ ਜਾਵੇਗਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਜਿਹੜਾ ਦੋ ਜ਼ਿਲ੍ਹਿਆਂ ਨੂੰ ਪੈਸਾ ਦਿੱਤਾ ਗਿਆ ਹੈ, ਉਸ ਦਾ ਕੀ ਕਾਰਨ ਹੈ? ਜੋ ਪਠਾਨਕੋਟ ਅਤੇ ਗੁਰਦਾਸਪੁਰ ਨੂੰ ਦਿੱਤਾ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਲੱਗ ਰਹੀ ਇਹ ਤਾਂ ਸਮਝਦਾਰ ਬੰਦੇ ਲੱਗਦੇ ਹਨ। ਜਦੋਂ ਸੀ.ਐੱਮ. ਸਾਹਿਬ ਨੇ ਸਾਰਾ ਹੀ ਕਲੀਅਰ ਕਰ ਦਿੱਤਾ, ਹੁਣ ਗੱਲ ਕਿਹੜੀ ਰਹਿ ਗਈ ਹੈ? 37 ਕਰੋੜ ਰੁਪਏ ਬਾਰੇ ਸਵੇਰੇ ਦੱਸਿਆ, 69 ਕਰੋੜ ਰੁਪਿਆ ਹੁਣੇ ਫਾਈਨਾਂਸ ਮਨਿਸਟਰ ਸਾਹਿਬ, ਸੀ.ਐੱਮ. ਸਾਹਿਬ ਦੇ ਹੁਕਮ ਮੁਤਾਬਿਕ ਰਿਲੀਜ਼ ਕਰਕੇ ਆਏ ਹਨ। ਸਪੀਕਰ ਸਾਹਿਬ, ਮੈਨੂੰ ਤਾਂ ਇਹ ਚੰਗੇ ਭਲੇ ਬੰਦੇ ਲੱਗਦੇ ਸੀ, ਪਤਾ ਨਹੀਂ ਇਨ੍ਹਾਂ ਨੂੰ ਕੀ ਹੋ ਗਿਆ ਹੈ.....

**ਮਾਨਯੋਗ ਸਪੀਕਰ:** ਠੀਕ ਹੈ ਜੀ। ਬੈਠੋ ਜੀ। ਅਗਲਾ ਸਵਾਲ।

------------

## ਜ਼ਿਲ੍ਹਾ ਮਾਨਸਾ ਦੇ ਪਿੰਡਾਂ ਵਿੱਚ ਅੰਡਰ ਗਰਾਊਂਡ ਪਾਈਪਸ ਰਾਹੀਂ ਪੀਣ ਦੀ ਸਪਲਾਈ ਦਾ ਪ੍ਰਬੰਧ

*764 **ਸ਼੍ਰੀ ਬੁੱਧ ਰਾਮ:** ਕੀ ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬੋਹਾ (ਜ਼ਿਲ੍ਹਾ ਮਾਨਸਾ) ਦੇ ਵਿੱਚ ਦੀ ਜਾਣ ਵਾਲੀ ਮਾਈਨਰ ਨੰ: 5 ਜੋ ਅੱਗੇ ਦੋ ਪਿੰਡਾਂ ਹਾਕਮਵਾਲਾ ਅਤੇ ਮਲਿਕਪੁਰ ਭੀਮੜਾ ਦੇ ਵਾਟਰ ਵਰਕਸਾਂ ਲਈ ਪਾਣੀ ਦਿੰਦੀ ਹੈ, ਉਸ ਵਿੱਚ ਬੋਹਾ ਦੀ ਆਬਾਦੀ ਦਾ ਗੰਦਾ ਪਾਣੀ ਮਾਈਨਰ ਵਿੱਚ ਪੈ ਰਿਹਾ ਹੈ; ਜੇਕਰ ਅਜਿਹਾ ਹੈ ਤਾਂ ਕੀ ਅਗਲੇ ਪਿੰਡਾਂ ਨੂੰ ਸਾਫ ਪਾਣੀ (ਪੀਣ ਲਈ) ਦੇਣ ਵਾਸਤੇ ਅੰਡਰ ਗਰਾਊਂਡ ਪਾਈਪਸ ਰਾਹੀਂ ਸਪਲਾਈ ਦੇਣ ਦੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਨਹੀਂ ਜੀ, ਪਿੰਡ ਹਾਕਮਵਾਲਾ ਅਤੇ ਮਲਿਕਪੁਰ ਭੀਮੜਾ ਦੇ ਵਾਟਰ ਵਰਕਸਾਂ ਲਈ ਰਾਅ ਵਾਟਰ (ਨਹਿਰੀ ਪਾਣੀ) ਮਾਈਨਰ ਨੰ: 6 ਤੋਂ ਲਿਆ ਜਾ ਰਿਹਾ ਹੈ। ਇਨ੍ਹਾਂ ਵਾਟਰ ਵਰਕਸਾਂ ਨੂੰ ਮਾਈਨਰ ਤੋਂ ਵਾਟਰ ਵਰਕਸ ਤੱਕ ਪਾਈਪਡ ਇਨਲੈੱਟ ਚੈਨਲ ਰਾਹੀਂ ਜੋੜਿਆ ਹੋਇਆ ਹੈ ਅਤੇ ਉਸ ਤੋਂ ਬਾਅਦ ਨਹਿਰੀ ਪਾਣੀ ਨੂੰ ਵਾਟਰ ਵਰਕਸ ਤੇ ਟਰੀਟ ਕਰਕੇ ਪਿੰਡ ਵਾਸੀਆਂ ਨੂੰ ਸਾਫ ਪੀਣ ਯੋਗ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ।

**ਮਾਨਯੋਗ ਸਪੀਕਰ:** ਸ਼੍ਰੀ ਬੁੱਧ ਰਾਮ ਜੀ, ਸਪਲੀਮੈਂਟਰੀ ਪੁੱਛੋ।

**ਸ਼੍ਰੀ ਬੁੱਧ ਰਾਮ:** ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਬੜਾ ਸੀਰੀਅਸ ਹੈ, ਪਿਛਲੇ ਵਾਰੀ ਵੀ ਮੈਂ ਆਰ.ਓ. ਸਬੰਧੀ ਪ੍ਰਸ਼ਨ ਲਾਇਆ ਸੀ ਪਰ ਮੰਤਰੀ ਜੀ ਨੇ ਜੋ ਐਸ਼ਿਓਰ ਕੀਤਾ ਸੀ, ਉਸ ਨੂੰ ਉਨ੍ਹਾਂ ਦੇ ਅਧੀਨ ਅਫਸਰਾਂ ਨੇ ਅਜੇ ਤੱਕ ਪੂਰਾ ਨਹੀਂ ਕੀਤਾ। ਪਰ ਹੁਣ ਇਹ ਗੰਦੇ ਪਾਣੀ ਦਾ ਮਸਲਾ ਹੈ ਤਾਂ ਮੈਨੂੰ ਐਸ਼ਿਓਰ ਕਰੋ ਕਿ ਤੁਹਾਡੇ ਅਧੀਨ ਹੇਠਲੇ ਅਫਸਰ ਇਸ ਨੂੰ ਬਣਦੇ ਸਮੇਂ ਵਿੱਚ ਪੂਰਾ ਕਰ ਦੇਣਗੇ? ਇੰਨਾ ਕੁ ਸਵਾਲ ਹੈ।

**ਮੰਤਰੀ:** ਮੈਂ ਐਸ਼ਿਓਰ ਕਰਦਾ ਹਾਂ ਕਿ ਉੱਥੇ ਮੰਤਰੀ ਵੀ ਜਾਣਗੇ ਅਤੇ ਤੁਹਾਨੂੰ ਮਿਲ ਕੇ ਵੀ ਆਉਣਗੇ। ਜਦੋਂ ਤੁਸੀਂ ਆਖੋਗੇ ਕਿ ਬਿਲਕੁਲ ਵਧੀਆ ਕੰਮ ਹੋ ਰਿਹਾ ਹੈ ਤਾਂ ਹੀ ਅਸੀਂ ਇਸ ਨੂੰ ਕੰਪਲੀਟ ਹੋਇਆ ਮੰਨਾਂਗੇ।

**ਮਾਨਯੋਗ ਸਪੀਕਰ:** ਹਾਂ ਜੀ, ਰੋੜੀ ਸਾਹਿਬ, ਸਪਲੀਮੈਂਟਰੀ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਦੇ ਵਿੱਚ ਜਿਹੜੇ ਪੀਣ ਵਾਲੇ ਪਾਣੀ ਦੇ ਟਿਊਬਵੈੱਲ ਹਨ, ਉਨ੍ਹਾਂ ਦੀਆਂ ਜਦੋਂ ਮੋਟਰਾਂ ਖਰਾਬ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਠੇਕੇਦਾਰ 15-15 ਦਿਨ ਰਿਪੇਅਰ ਕਰਕੇ ਨਹੀਂ ਦਿੰਦੇ। ਇਸ ਸਬੰਧੀ ਪਿਛਲੇ ਪੈਸੇ ਵੀ ਖੜ੍ਹੇ ਹਨ, ਮੈਂ ਪਿੰਡ ਮੰਗੋਵਾਲ ਦੀ ਗੱਲ ਕਰਦਾ ਹਾਂ, ਉਥੇ 45 ਹਜ਼ਾਰ ਰੁਪਏ ਦੀ ਤਾਰ ਪਈ ਹੈ, ਜਿਹੜੀ ਕਿ ਪਿੰਡ ਦੀ ਛਿੰਝ ਕਮੇਟੀ ਨੇ ਇਕੱਠੀ ਕਰਕੇ ਦਿੱਤੀ ਸੀ। ਪਿਛਲੇ ਇੱਕ ਹਫਤੇ ਤੋਂ ਲੋਕ ਪਾਣੀ ਲਈ ਤਰਸ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਥੋਂ ਦੇ ਜਿਹੜੇ ਠੇਕੇਦਾਰ ਦੇ ਪੈਸੇ ਹਨ, ਉਹ ਕਦੋਂ ਤੱਕ ਰਿਲੀਜ਼ ਹੋ ਜਾਣਗੇ ਕਿਉਂਕਿ ਤਾਂ ਹੀ ਲੋਕਾਂ ਨੂੰ ਪੀਣ ਲਈ ਪਾਣੀ ਮਿਲ ਸਕਦਾ ਹੈ।

**ਮਾਨਯੋਗ ਸਪੀਕਰ:** ਤੁਹਾਡਾ ਵੱਖਰਾ ਸਵਾਲ ਬਣਦਾ ਹੈ। ਇਹ ਵੱਖਰਾ ਸਵਾਲ ਬਣਦਾ ਹੈ, ਇਹ ਇਸ ਸਮੇਂ ਦੱਸਿਆ ਨਹੀਂ ਜਾ ਸਕਦਾ। ਸਾਰੇ ਪੰਜਾਬ ਦੀਆਂ ਇਕੱਲੀਆਂ-ਇਕੱਲੀਆਂ ਸਕੀਮਾਂ ਬਾਰੇ ਨਹੀਂ ਦੱਸਿਆ ਜਾ ਸਕਦਾ।

------------

## ਤਹਿਸੀਲ ਬਲਾਚੌਰ ਵਿੱਚ ਸਰਕਾਰੀ ਆਈ.ਟੀ.ਆਈ. ਖੋਲ੍ਹਣਾ

*971 **ਸ਼੍ਰੀ ਦਰਸ਼ਨ ਲਾਲ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਬਲਾਚੌਰ ਵਿੱਚ ਕੋਈ ਵੀ ਸਰਕਾਰੀ ਆਈ.ਟੀ.ਆਈ. ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ;

(ਅ) ਕੀ ਸਰਕਾਰੀ ਤਹਿਸੀਲ ਬਲਾਚੌਰ ਵਿਖੇ ਨਵਾਂ ਸਰਕਾਰੀ ਆਈ.ਟੀ.ਆਈ. ਖੋਲ੍ਹੇਗੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ:** (ੳ) ਇਹ ਠੀਕ ਹੈ ਕਿ ਤਹਿਸੀਲ ਬਲਾਚੌਰ ਵਿਖੇ ਕੋਈ ਸਰਕਾਰੀ ਆਈ.ਟੀ.ਆਈ. ਨਹੀਂ ਹੈ, ਸਰਕਾਰ ਦੀ ਤਹਿਸੀਲ ਪੱਧਰ ਤੇ ਆਈ.ਟੀ.ਆਈ. ਸਥਾਪਿਤ ਕਰਨ ਦੀ ਕੋਈ ਯੋਜਨਾ ਨਹੀਂ ਸੀ।

(ਅ) ਫਿਲਹਾਲ ਤਹਿਸੀਲ ਬਲਾਚੌਰ ਵਿਖੇ ਨਵੀਂ ਸਰਕਾਰੀ ਆਈ.ਟੀ.ਆਈ. ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

**ਸ਼੍ਰੀ ਦਰਸ਼ਨ ਲਾਲ:** ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਬਲਾਚੌਰ ਹਲਕੇ ਵਿੱਚ ਦੋ ਬਲਾਕ ਪੈਂਦੇ ਹਨ। ਪਿਛਲੀ ਸਰਕਾਰ ਨੇ ਤਾਂ ਦਸ ਸਾਲ ਕੋਈ ਕੰਮ ਨਹੀਂ ਕੀਤਾ।ਇਸ ਇਲਾਕੇ ਵਿੱਚ ਦੋ ਆਈ.ਟੀ.ਆਈਜ਼ ਖੋਲ੍ਹਣੀਆਂ ਚਾਹੀਦੀਆਂ ਹਨ, ਪਰ ਇੱਕ ਤਾਂ ਬਹੁਤ ਜ਼ਰੂਰੀ ਹੈ। ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਵਿਚਾਰ ਕਰੋਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਵੀ ਗੁਆਂਢ ਹਲਕਾ ਹੈ ਤੇ ਮੇਰਾ ਵੀ ਗੁਆਂਢ ਹਲਕਾ ਹੈ।

**ਮਾਨਯੋਗ ਸਪੀਕਰ:** ਇਸ ਵਿੱਚ ਮੇਰੀ ਵੀ ਸਿਫਾਰਿਸ਼ ਪਾ ਲਵੋ।

**ਮੰਤਰੀ:** ਇਸੇ ਕਰਕੇ ਖਿਆਲ ਰੱਖ ਰਿਹਾ ਹਾਂ ਜੀ। ਜਿਹੜਾ ਸਰੋਆ ਬਲਾਕ ਹੈ, ਉਸ ਦੇ ਵਾਸਤੇ ਅਸੀਂ ਕੇਂਦਰ ਸਰਕਾਰ ਨੂੰ ਲਿਖ ਕੇ ਭੇਜ ਦਿੰਦੇ ਹਾਂ। ਜਦੋਂ ਵੀ ਮਨਜ਼ੂਰੀ ਆ ਗਈ, ਅਸੀਂ ਕਰ ਦੇਵਾਂਗੇ।

**ਸਰਦਾਰ ਦਰਸ਼ਨ ਲਾਲ:** ਧੰਨਵਾਦ ਜੀ।

**ਮਾਨਯੋਗ ਸਪੀਕਰ: ਹਾਂ ਜੀ,** ਸਰਦਾਰ ਅਮਰਜੀਤ ਸਿੰਘ ਸੰਦੋਆ। ਸਪਲੀਮੈਂਟਰੀ ਪੁੱਛੋ ਜੀ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਨੂਰਪੁਰ ਬੇਦੀ ਬਲਾਕ ਵਿੱਚ ਪਿਛਲੀ ਸਰਕਾਰ ਨੇ ਪਿੰਡ ਸਿੰਘਪੁਰ ਵਿੱਚ ਆਈ.ਟੀ. ਖੋਲ੍ਹੀ ਸੀ ਪਰ ਚਾਲੂ ਨਹੀਂ ਹੋਈ। ਉਸ ਨੂੰ ਜਲਦੀ ਤੋਂ ਜਲਦੀ ਚਾਲੂ ਕੀਤਾ ਜਾਵੇ।ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਚਾਲੂ ਕੀਤੀ ਜਾਵੇਗੀ?

**ਮਾਨਯੋਗ ਸਪੀਕਰ:** ਇਹ ਸੈਪਰੇਟ ਸਵਾਲ ਬਣਦਾ ਹੈ ਪਰ ਚੰਨੀ ਜੀ, ਕੀ ਤੁਸੀਂ ਦੱਸ ਸਕਦੇ ਹੋ?

**ਮੰਤਰੀ:** ਮੈਂ ਦੱਸਣਾ ਚਾਹੁੰਦਾ ਹਾਂ ਕਿ ਰੋਪੜ ਆਈ.ਟੀ.ਆਈ ਹੈ। ਇੱਕ ਕਰੋੜ ਰੁਪਿਆ ਉਸ ਤੇ ਲੱਗਣਾ ਹੈ, ਅਸੀਂ ਕੋਸ਼ਿਸ਼ ਕਰ ਰਹੇ ਹਾਂ, ਉਸ ਨੂੰ ਅਸੀਂ ਮਾਡਰਨ ਆਈ.ਟੀ.ਆਈ. ਬਣਾਵਾਂਗੇ। ਨਾਲ ਹੀ ਜਿਹੜੀ ਦੂਜੀ ਗੱਲ ਤੁਸੀਂ ਕਹੀ ਹੈ ਬਾਦਲ ਸਾਹਿਬ ਇੱਥੇ ਬੈਠੇ ਨਹੀਂ, ਉਨ੍ਹਾਂ ਨੇ ਬੜੇ ਨੀਂਹ ਪੱਥਰ ਰੱਖੇ ਹਨ। ਪਿਛਲੀ ਵਾਰੀ ਦੀ ਸਰਕਾਰ ਨੇ ਜਿਹੜੀਆਂ ਬਿਲਡਿੰਗਾਂ ਬਣਾ ਦਿੱਤੀਆਂ ਪਰ ਉਨ੍ਹਾਂ ਦੇ ਵਿੱਚ ਇਨਫ੍ਰਾਸਟ੍ਰਕਚਰ ਤੇ ਟੀਚਰਾਂ ਦਾ ਪ੍ਰਬੰਧ ਠੀਕ ਨਹੀਂ ਕਰਵਾਇਆ, ਉਨ੍ਹਾਂ ਦੇ ਵਿੱਚ ਤੁਹਾਡੀ ਆਈ.ਟੀ.ਆਈ. ਵੀ ਹੈ ਪਰ ਅਸੀਂ ਟਾਈਮ ਦੇ ਨਾਲ ਉਥੇ ਹੋਰ ਵੀ ਟੀਚਰਾਂ ਦਾ ਪ੍ਰਬੰਧ ਕਰ ਰਹੇ ਹਾਂ ਅਤੇ ਇਨਫ੍ਰਾਸਟ੍ਰਕਚਰ ਵੀ ਦੇ ਰਹੇ ਹਾਂ ਤੇ ਉਸ ਵਾਸਤੇ ਐਫ.ਡੀ. ਦੀ ਅਪਰੂਵਲ ਲੈਣੀ ਪੈਂਦੀ ਹੈ। ਪਿਛਲੀ ਸਰਕਾਰ ਨੇ ਬਿਲਡਿੰਗਾਂ ਬਣਾ ਕੇ ਛੱਡ ਦਿੱਤੀਆਂ ਹਨ, ਉਨ੍ਹਾਂ ਵਾਸਤੇ ਕੇਂਦਰ ਸਰਕਾਰ ਤੋਂ ਪੈਸੇ ਮਿਲੇ ਸੀ। ਅਸੀਂ ਸਾਰਾ ਸਿਸਟਮ ਅਡਾਪਟ ਕਰਕੇ ਇਨ੍ਹਾਂ ਨੂੰ ਕੁਝ ਠੋਸ ਤਰੀਕੇ ਦੇ ਨਾਲ ਅਤੇ ਸਕੀਮ ਦੇ ਤਹਿਤ ਪੂਰੀ ਤਿਆਰੀ ਦੇ ਨਾਲ ਸ਼ੁਰੂ ਕਰਾਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਮੰਤਰੀ ਜੀ ਨੇ ਆਈ.ਟੀ.ਆਈਜ਼ ਬਾਰੇ ਗੱਲ ਕੀਤੀ ਹੈ ਤੇ ਮੈਂ ਇੱਕ ਗੱਲ ਇਨ੍ਹਾਂ ਤੋਂ ਜ਼ਰੂਰ ਪੁੱਛਣਾ ਚਾਹਾਂਗੀ ਕਿ ਇਹ ਦੱਸ ਰਹੇ ਸੀ ਕਿ ਗੌਰਮਿੰਟ ਬੜੇ ਐਕਸਪੈਂਸਿਜ ਆਈ.ਟੀ.ਆਈ. ਤੇ spend ਕਰ ਰਹੀ ਹੈ ਪਰ ਕੀ ਇਹ ਵੀ ਧਿਆਨ ਦੇ ਵਿੱਚ ਹੈ ਕਿ ਜਿਹੜੇ ਸਿੱਖਿਆਰਥੀ ਇਨ੍ਹਾਂ ਆਈ.ਟੀ.ਆਈਜ਼ ਦੇ ਕੋਰਸਿਜ਼ ਪੂਰੇ ਕਰ ਲੈਂਦੇ ਹਨ, ਉਨ੍ਹਾਂ ਦੇ ਸਰਟੀਫਿਕੇਟਸ ਨੂੰ ਵੈਲਿਊ ਨਹੀਂ ਦਿੱਤੀ ਜਾਂਦੀ। ਜਦੋਂ ਉਨ੍ਹਾਂ ਨੇ ਅੱਗੇ ਜਾ ਕੇ ਕਿਤੇ ਐਡਮਿਸ਼ਨ ਲੈਣੀ ਹੁੰਦੀ ਹੈ ਤਾਂ ਅਕਸਰ ਉਹਨਾਂ ਨੂੰ ਐਂਟਰੈਂਸ ਟੈਸਟ ਦੇਣਾ ਪੈਂਦਾ ਹੈ। ਅਜਿਹਾ ਕਿਉਂ ਹੈ? ਇਹ ਆਈ.ਟੀ.ਆਈਜ਼ ਸਟੇਟ ਵਿੱਚ ਕਿਸ ਬੇਸ ਤੇ ਚੱਲ ਰਹੀਆਂ ਹਨ?

**ਮੰਤਰੀ:** ਸਪੀਕਰ ਸਾਹਿਬ, ਇਹ ਇਨ੍ਹਾਂ ਨੇ ਸਿਆਣਪ ਵਾਲਾ ਸਵਾਲ ਕੀਤਾ ਹੈ। ਪਹਿਲਾਂ ਹਾਲਾਤ ਇਹ ਸੀ ਕਿ ਇਸ ਮਹਿਕਮੇ ਨੂੰ, ਇਸ ਟੈਕਨੀਕਲ ਐਜੂਕੇਸ਼ਨ ਨੂੰ ਬਹੁਤ ਹੀ ਅਣਗੌਲਿਆ ਕੀਤਾ ਹੋਇਆ ਸੀ। ਜਿਹੜਾ ਬੰਦਾ ਆਈ.ਟੀ.ਆਈ ਵਿੱਚੋਂ ਪਲੰਬਿੰਗ ਦਾ ਕੋਰਸ ਕਰਦਾ ਸੀ, ਉਸ ਨੂੰ ਪਲੰਬਿੰਗ ਦਾ ਕੰਮ ਕਰਨਾ ਨਹੀਂ ਆਉਂਦਾ ਸੀ। ਉਸ ਨੂੰ ਆਈ.ਟੀ.ਆਈ. ਦਾ ਸਰਟੀਫਿਕੇਟ ਤਾਂ ਮਿਲ ਜਾਂਦਾ ਸੀ ਪਰ ਉਹ ਕਾਰੀਗਰ ਨਹੀਂ ਬਣਦਾ ਸੀ। ਜਿਹੜਾ ਇਨ੍ਹਾਂ ਦਾ ਸਿਲੇਬਸ ਹੈ, ਉਹ ਬਿਲਕੁਲ ਹੀ ਕਿੱਤਾਮੁਖੀ ਨਹੀਂ ਸੀ। ਸਪੀਕਰ ਸਾਹਿਬ, ਤੁਹਾਨੂੰ ਸਾਡੀ ਇਸ ਗੱਲ ਤੇ ਮਾਣ ਹੋਵੇਗਾ ਕਿ ਪੰਜਾਬ ਦੀ ਸਰਕਾਰ ਪਹਿਲੇ ਨੰਬਰ ਤੇ ਅਜਿਹੀ ਸਰਕਾਰ ਬਣ ਰਹੀ ਹੈ ਜਿਸ ਨੇ ਕਿ ਕਿੱਤਾਮੁਖੀ ਸਿਲੇਬਸ ਤਿਆਰ ਕੀਤਾ ਹੈ ਅਤੇ ਇਸ ਨੂੰ ਜਲਦੀ ਲਾਗੂ ਕਰ ਰਹੀ ਹੈ। ਅੱਗੇ ਵਾਸਤੇ ਆਪਾਂ ਇਸ ਨੂੰ ਕਿੱਤਾਮੁਖੀ ਕਰ ਰਹੇ ਹਾਂ। ਸਾਰਾ ਸਿਲੇਬਸ ਚੇਂਜ ਕਰ ਰਹੇ ਹਾਂ। ਸਾਰਾ ਇਨਫ੍ਰਾਸਟਰਕਚਰ ਲੈ ਕੇ ਦੇ ਰਹੇ ਹਾਂ। ਆਈ.ਟੀ.ਆਈ. ਵਿੱਚੋਂ ਜਿਹੜਾ ਬੱਚਾ ਪੜ੍ਹ ਕੇ ਜਾਏਗਾ, ਉਸ ਨੂੰ ਉੱਥੇ ਹੀ ਨੌਕਰੀ ਮਿਲੇਗੀ ਅਤੇ ਉਸ ਦਾ ਹੁਨਰ ਡਿਵੈਲਪ ਕਰਨ ਲਈ ਅਸੀਂ ਬਹੁਤ ਵੱਡੇ ਪੱਧਰ ਤੇ 25 ਆਈ.ਟੀ.ਆਈਜ਼ ਅਤੇ ਪਾਲੀਟੈਕਨਿਕ ਚੁਣੇ ਹਨ ਜਿਨ੍ਹਾਂ ਵਿੱਚ ਅਸੀਂ ਸਕਿਲ ਡਿਵੈਲਪਮੈਂਟ ਦੇ ਸੈਂਟਰ ਵੀ ਖੋਲ੍ਹ ਰਹੇ ਹਾਂ। ਜਿਹੜਾ ਬੱਚਾ ਆਈ.ਟੀ.ਆਈ ਕਰਕੇ ਪੂਰਾ ਟਰੇਂਡ ਨਹੀਂ ਹੁੰਦਾ, ਉਸ ਨੂੰ ਅਸੀਂ ਸਕਿਲ ਟ੍ਰੇਨਿੰਗ ਕਰਵਾ ਕੇ ਨੌਕਰੀ ਦੇ ਕਾਬਲ ਬਣਾਵਾਂਗੇ। ਇਨ੍ਹਾਂ ਦਾ ਸੁਝਾਅ ਬਹੁਤ ਅੱਛਾ ਹੈ। ਅਸੀਂ ਇਨ੍ਹਾਂ ਦੇ ਸੁਝਾਅ ਨੂੰ ਅੱਗੇ ਲੈ ਕੇ ਜਾਵਾਂਗੇ।

**ਮਾਨਯੋਗ ਸਪੀਕਰ:** Thank you. ਅਗਲਾ ਸਵਾਲ।

-----------

## ਸਕੂਲ ਅਪਗ੍ਰੇਡ ਕਰਨ ਸਬੰਧੀ ਸਰਕਾਰੀ ਨੀਤੀ

*1094 **ਰਾਣਾ ਗੁਰਮੀਤ ਸਿੰਘ ਸੋਢੀ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਸਕੂਲਾਂ ਨੂੰ ਸੈਕੰਡਰੀ ਅਤੇ ਸੈਕੰਡਰੀ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕਰਨ ਲਈ ਸਰਕਾਰ ਦੀ ਕੀ ਨੀਤੀ ਹੈ?

**ਸ਼੍ਰੀਮਤੀ ਅਰੁਨਾ ਚੌਧਰੀ:** ਪ੍ਰਾਇਮਰੀ ਸਕੂਲਾਂ ਨੂੰ ਸੈਕੰਡਰੀ ਅਤੇ ਸੈਕੰਡਰੀ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕਰਨ ਲਈ ਸਰਕਾਰ ਦੀ ਨੀਤੀ ਅਨੁਲੱਗ 'ੳ' ਤੇ ਹੈ।

**ਅਨੁਲੱਗ 'ੳ'**
**ਪੰਜਾਬ ਸਰਕਾਰ**
**ਸਿੱਖਿਆ ਵਿਭਾਗ**
**(ਸਿੱਖਿਆ-6 ਸ਼ਾਖਾ)**

ਸੇਵਾ ਵਿਖੇ,

1. ਡਾਇਰੈਕਟਰ ਜਨਰਲ ਸਕੂਲ ਸਿੱਖਿਆ, ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ.ਨਗਰ
2. ਡਾਇਰੈਕਟਰ ਸਿੱਖਿਆ ਵਿਭਾਗ (ਸੈ.ਸਿ) ਪੰਜਾਬ ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ.ਨਗਰ
3. ਡਾਇਰੈਕਟਰ ਸਿੱਖਿਆ ਵਿਭਾਗ (ਸੈ.ਸਿ), ਪੰਜਾਬ ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ.ਨਗਰ
4. ਡਾਇਰੈਕਟਰ, ਐਸ.ਸੀ.ਈ.ਆਰ.ਟੀ, ਪੰਜਾਬ ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ.ਨਗਰ
5. ਸਕੱਤਰ, ਪੰਜਾਬ ਸਕੂਲ ਸਿੱਖਿਆ ਬੋਰਡ, ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ.ਨਗਰ (ਮੋਹਾਲੀ)

ਮੀਮੋ ਨੰ: 8/21/12-1ਸਿੱ6/57817/1-5

ਮਿਤੀ, ਚੰਡੀਗੜ੍ਹ: 01.09.2015

**ਵਿਸ਼ਾ:- ਸਰਕਾਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਲਈ ਕਰਾਈਟੇਰੀਆ/ਪਾਲਿਸੀ ਵਿੱਚ ਸੋਧਾਂ।**

ਉਪਰੋਕਤ ਵਿਸ਼ੇ ਤੇ ਸਰਕਾਰ ਦੇ ਪੱਤਰ ਨੰ: 22/24/79-3ਸਿ5/3053, ਮਿਤੀ 17.09.80 ਮੀਮੋ ਨੰ: 33/46/87-1ਸਿ4/17807-09 ਮਿਤੀ 19-11-97 ਅਤੇ ਨੰ: 12/74/96-3 ਸਿ:ਸੈੱਲ/28498, ਮਿਤੀ 30-12-96 ਅਤੇ ਪੱਤਰ ਨੰ: 8/21/2012-1ਸਿ6/151-155 ਮਿਤੀ 17-02-2014 ਦੇ ਹਵਾਲੇ ਵਿਚ।

2. ਵਿਸ਼ਾ ਅੰਕਿਤ ਕੇਸ ਵਿਚ ਹਵਾਲਾ ਅਧੀਨ ਪੱਤਰਾਂ ਦੇ ਸਬੰਧ ਵਿਚ ਪੰਜਾਬ ਰਾਜ ਵਿੱਚ ਵੱਖ ਵੱਖ ਤਰ੍ਹਾਂ ਦੇ ਸਕੂਲਾਂ ਨੂੰ ਅਪਗ੍ਰੇਡ ਕਰਨ ਸਬੰਧੀ ਪਹਿਲਾਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਵਿੱਚ ਕਰਾਈਟੇਰੀਆ/ਪਾਲਿਸੀ ਵਿੱਚ ਹੇਠ ਲਿਖੇ ਅਨੁਸਾਰ ਸੋਧਾਂ ਕੀਤੀਆਂ ਜਾਦੀਆਂ ਹਨ:-

**ਪ੍ਰਾਇਮਰੀ ਤੋਂ ਮਿਡਲ**

(ੳ) ਹਰ ਇੱਕ ਕਲਾਸ ਵਿਚ ਬੱਚਿਆਂ ਦੀ ਗਿਣਤੀ 20 ਤੋਂ ਘੱਟ ਨਹੀਂ ਹੋਵੇਗੀ।

(ਅ) ਪਹਿਲੇ ਪੜਾਅ ਵਿੱਚ ਉਹੀ ਸਕੂਲ ਅਪਗ੍ਰੇਡ ਕੀਤੇ ਜਾਣਗੇ ਜਿਹੜੇ ਇੱਕੋ ਹੀ ਇਮਾਰਤ ਵਿੱਚ ਚੱਲ ਰਹੇ ਹਨ। ਦੂਜੀ ਕਿਸਮ ਦੇ ਉਹ ਸਕੂਲ ਅਪਗ੍ਰੇਡੇਸ਼ਨ ਲਈ ਵਿਚਾਰੇ ਜਾਣਗੇ ਜਿਨ੍ਹਾਂ ਨੂੰ ਮਿਡਲ ਸਕੂਲ ਕਰਨ ਲਈ ਹੋਰ ਕਮਰਿਆਂ ਤੋਂ ਇਲਾਵਾ ਘੱਟੋ-ਘੱਟ 8 ਕਮਰੇ ਹੋਣੇ ਜ਼ਰੂਰੀ ਹਨ।

(ੲ) ਪਿੰਡ ਦੀ ਪੰਚਾਇਤ/ਨਗਰ ਪਾਲਿਕਾ ਜਾਂ ਹੋਰ ਜਥੇਬੰਦੀ ਇਹ ਯਕੀਨੀ ਬਣਾਵੇ ਕਿ ਕਮਰਿਆਂ ਦੀ ਉਸਾਰੀ ਕਰਨੀ ਯਕੀਨੀ ਬਣਾਈ ਜਾਵੇਗੀ।

[ਰਾਜ ਮੰਤਰੀ, ਸਿੱਖਿਆ]

### ਮਿਡਲ ਤੋਂ ਹਾਈ

(ੳ) ਵਿਦਿਆਰਥੀਆਂ ਦੀ ਗਿਣਤੀ ਘੱਟੋ-ਘੱਟ 200 ਪਹਿਲੀ ਤੋਂ 8ਵੀਂ ਤੱਕ, ਅੱਧ ਪਹਾੜੀ/ਬਾਰਡਰ/ਬੇਟ/ਪਿਛੜੇ ਇਲਾਕੇ ਦੇ ਸਕੂਲ ਲਈ ਵਿਦਿਆਰਥੀਆਂ ਦੀ ਗਿਣਤੀ 160 ਭਾਵ 20% ਘੱਟ।

(ਅ) ਅਪਗ੍ਰੇਡੇਸ਼ਨ ਸਮੇਂ ਹਾਈ ਸਕੂਲ ਦੀਆਂ 9ਵੀਂ ਅਤੇ 10ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਘੱਟੋ-ਘੱਟ 20 ਹੋਣੀ ਚਾਹੀਦੀ ਹੈ।

(ੲ) ਦਿਹਾਤੀ ਇਲਾਕੇ ਵਿੱਚ ਮਿਡਲ ਤੋਂ ਹਾਈ ਲਈ 3 ਏਕੜ ਜ਼ਮੀਨ, ਸ਼ਹਿਰੀ ਇਲਾਕੇ ਵਿੱਚ ਮਿਡਲ ਤੇ ਹਾਈ ਲਈ 2 ਏਕੜ ਜ਼ਮੀਨ। ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਜਥੇਬੰਦੀਆਂ ਆਦਿ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਯਕੀਨੀ ਬਣਾਉਣ ਕਿ ਲੋੜੀਂਦੀ ਜਗ੍ਹਾ ਉਪਲਬਧ ਕਰਵਾਈ ਜਾਵੇਗੀ।

(ਸ) ਹੋਰ ਕਮਰਿਆਂ ਤੋਂ ਇਲਾਵਾ ਘੱਟੋ-ਘੱਟ 10 ਕਲਾਸ ਰੂਮ ਹੋਰ ਬਣਾਉਣ ਲਈ ਸਬੰਧਤ ਪਿੰਡ ਦੀ ਪੰਚਾਇਤ/ਸ਼ਹਿਰ ਦੀ ਨਗਰ ਪਾਲਿਕਾ ਜਾਂ ਹੋਰ ਜਥੇਬੰਦੀਆਂ ਲਿਖਤੀ ਵਚਨ ਦੇਣ ਕਿ ਬੱਚਿਆਂ ਦੀ ਗਿਣਤੀ ਨੂੰ ਮੁੱਖ ਰੱਖ ਕੇ ਹੋਰ ਕਮਰਿਆਂ ਦੀ ਉਸਾਰੀ ਯਕੀਨੀ ਬਣਾਈ ਜਾਵੇ।

### ਹਾਈ ਤੋਂ ਸੀਨੀਅਰ ਸੈਕੰਡਰੀ (10+2) ਪੱਧਰ ਤੱਕ ਅਪਗ੍ਰੇਡ ਕਰਨ ਸਬੰਧੀ।

(ੳ) ਅਪਗ੍ਰੇਡ ਕਰਨ ਸਮੇਂ ਹਾਈ ਸਕੂਲ ਦੀਆਂ 9ਵੀਂ ਅਤੇ 10ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਹਰੇਕ ਸਾਲ ਵਿੱਚ ਘੱਟੋ-ਘੱਟ 20 ਹੋਣੀ ਚਾਹੀਦੀ ਹੈ ਅਤੇ 11ਵੀਂ ਅਤੇ 12ਵੀਂ ਕਲਾਸ ਵਿੱਚ ਦਾਖਲ ਹੋਣ ਵਾਲੇ ਬੱਚਿਆਂ ਦੀ ਅਨੁਮਾਨਿਤ ਗਿਣਤੀ ਹਰੇਕ ਸਾਲ ਵਿਚ ਘੱਟ-ਘੱਟ 20 ਹੋਣੀ ਚਾਹੀਦੀ ਹੈ। ਸਕੂਲ ਵਿੱਚ 6ਵੀਂ ਤੋਂ 10ਵੀਂ ਤੱਕ ਵਿਦਿਆਰਥੀਆਂ ਦੀ ਘੱਟੋ-ਘੱਟ ਗਿਣਤੀ 150 ਹੋਣੀ ਚਾਹੀਦੀ ਹੈ।

(ਅ) 14 ਕਲਾਸ ਰੂਮ ਅਤੇ ਲਾਇਬ੍ਰੇਰੀ ਉਸਾਰਨ ਲਈ ਕਾਫੀ ਜਗ੍ਹਾ ਹੋਵੇ ਅਤੇ ਇਸ ਤੋਂ ਇਲਾਵਾ ਖੇਡਾਂ ਦੇ ਮੈਦਾਨ ਲਈ ਵੱਖਰੀ ਜਗ੍ਹਾ ਹੋਵੇ।

(ੲ) ਸਕੂਲ ਦੀ ਕੁੱਲ ਜਗ੍ਹਾ ਖੇਡ ਦੇ ਮੈਦਾਨ ਸਮੇਤ ਪੇਂਡੂ ਖੇਤਰ ਲਈ 3 ਏਕੜ ਅਤੇ ਸ਼ਹਿਰੀ ਖੇਤਰ ਲਈ 2 ਏਕੜ ਹੋਣੀ ਚਾਹੀਦੀ ਹੈ।

(ਸ) ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆਂ ਜਥੇਬੰਦੀਆਂ/ਪੰਚਾਇਤਾਂ/ਨਗਰ ਪਾਲਿਕਾਵਾਂ ਵੱਲੋਂ ਸਕੂਲ ਨੂੰ ਲੋੜੀਂਦੀ ਜਗ੍ਹਾ ਦੇਣ ਲਈ ਮਤੇ ਵਿੱਚ ਭਰੋਸਾ ਦਿਵਾਇਆ ਜਾਵੇ ਕਿ ਅਪਗ੍ਰੇਡ ਹੋਣ ਉਪਰੰਤ ਲੋੜੀਂਦੀ ਜਗ੍ਹਾ ਉਪਲਬਧ ਕਰਵਾਈ ਜਾਵੇਗੀ।

(ਹ) ਚਾਰ ਹਜ਼ਾਰ ਜਾਂ ਇਸ ਤੋਂ ਵੱਧ ਦੀ ਆਬਾਦੀ ਵਾਲੇ ਪਿੰਡਾਂ ਦੇ (ਫੀਡਰ ਸਕੂਲ ਕੇਵਲ ਮਿਡਲ ਤੇ ਹਾਈ) ਸਕੂਲਾਂ ਵਾਲੇ ਪਿੰਡਾਂ ਦੀ ਗਿਣਤੀ ਸਮੇਤ ਜਿਹੜੇ ਫੀਡਰ ਸਕੂਲ 3 ਕਿਲੋਮੀਟਰ ਦੇ ਘੇਰੇ ਅੰਦਰ ਹਨ) ਦੇ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ (10+2) ਪੱਧਰ ਤੱਕ ਅਪਗ੍ਰੇਡ ਕਰਨ ਲਈ ਵੀ ਵਿਚਾਰਿਆ ਜਾਵੇਗਾ।

(ਕ) ਸ਼ਹਿਰੀ/ਪੇਂਡੂ ਖੇਤਰਾਂ ਵਿੱਚ 5 ਕਿਲੋਮੀਟਰ ਦੀ ਦੂਰੀ ਦੀ ਛੋਟ ਦਿੱਤੀ ਜਾਵੇਗੀ ਜੇਕਰ ਪੇਂਡੂ ਖੇਤਰਾਂ ਵਿਚ 4000 ਅਤੇ ਸ਼ਹਿਰੀ ਖੇਤਰਾਂ ਵਿਚ 8000 ਤੋਂ ਵੱਧ ਆਬਾਦੀ ਹੋਵੇਗੀ, ਅਜਿਹੇ ਸਕੂਲਾਂ ਨੂੰ ਵੀ ਸੈਕੰਡਰੀ ਪੱਧਰ (10+2) ਤੱਕ ਅਪਗ੍ਰੇਡ ਕਰਨ ਲਈ ਵਿਚਾਰਿਆ ਜਾਵੇਗਾ।

(ਖ) ਜਿਹੜੇ ਸਕੂਲ ਦੇ ਰਸਤਿਆਂ ਵਿੱਚ ਨਹਿਰ, ਰੇਲਵੇ ਲਾਈਨ, ਹਾਈਵੇ ਹਨ ਅਤੇ ਜਿਹੜੇ ਸਕੂਲ ਕੰਡੀ, ਬੇਟ ਬਾਰਡਰ ਅਤੇ ਪਹਾੜੀ ਖੇਤਰਾਂ ਵਿਚ ਪੈਂਦੇ ਹਨ ਉੱਥੇ 25% ਦੂਰੀ, ਬੱਚਿਆਂ ਦੀ ਗਿਣਤੀ ਅਤੇ ਆਬਾਦੀ ਵਿੱਚ ਛੋਟ ਦਿੱਤੀ ਜਾਵੇਗੀ।

(ਗ) ਕੇਵਲ ਲੜਕੀਆਂ ਲਈ ਵੱਖਰੇ ਸਕੂਲ ਖੋਲ੍ਹਣ/ਅਪਗ੍ਰੇਡ ਕਰਨ ਸਬੰਧੀ ਦੂਸਰੇ ਲੜਕੀਆਂ ਦੇ ਸਕੂਲਾਂ ਦੀ ਦੂਰੀ 5 ਕਿਲੋਮੀਟਰ ਤੋਂ ਵੱਧ ਹੋਣ ਤੇ ਵਿਚਾਰਿਆ ਜਾਵੇਗਾ।

**ਸਾਂਝੀਆਂ ਸ਼ਰਤਾਂ**

1. ਜਿਹੜੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਸੰਸਥਾਵਾਂ ਹਰ ਤਰ੍ਹਾਂ ਦੇ ਸਕੂਲਾਂ ਲਈ ਜ਼ਮੀਨ/ਬਿਲਡਿੰਗ/ਫਰਨੀਚਰ ਅਤੇ ਕਮਰੇ ਆਦਿ ਦੇਣਗੀਆਂ, ਉਨ੍ਹਾਂ ਸਕੂਲਾਂ ਨੂੰ ਪਹਿਲ ਦੇ ਆਧਾਰ ਤੇ ਅਪਗ੍ਰੇਡ ਕੀਤਾ ਜਾਵੇਗਾ।
2. ਜਿਨ੍ਹਾਂ ਸਕੂਲਾਂ ਵਿੱਚ 2 ਸਾਇੰਸ ਪ੍ਰਯੋਗਸ਼ਾਲਾਵਾਂ ਉਪਲਬਧ ਹੋਣਗੀਆਂ, ਉਨ੍ਹਾਂ ਸਕੂਲਾਂ ਨੂੰ ਸਾਇੰਸ ਗਰੁੱਪ ਅਲਾਟ ਕਰਨ ਲਈ ਪਹਿਲ ਦਿੱਤੀ ਜਾਵੇਗੀ।
3. ਜਿਨ੍ਹਾਂ ਸਕੂਲਾਂ ਨੂੰ 4-5 ਸਕੂਲ ਫੀਡ ਕਰਨਗੇ, ਉਨ੍ਹਾਂ ਨੂੰ ਵੀ ਪਹਿਲ ਦੇ ਆਧਾਰ ਤੇ ਅਪਗ੍ਰੇਡ ਕੀਤਾ ਜਾਵੇਗਾ।
4. ਵਿਸ਼ੇਸ਼ ਕਾਰਨਾਂ ਕਰਕੇ ਸਰਕਾਰੀ ਤੌਰ ਤੇ ਕੋਈ ਵੀ ਛੋਟ ਸਰਕਾਰ ਵਲੋਂ ਦਿੱਤੀ ਜਾ ਸਕਦੀ ਹੈ।
5. ਇਸ ਪੱਤਰ ਦੇ ਜਾਰੀ ਹੋਣ ਤੋਂ ਪਹਿਲਾਂ ਜਿਨ੍ਹਾਂ ਪੱਤਰਾਂ ਰਾਹੀਂ ਕਰਾਈਟੇਰੀਆ ਨਿਰਧਾਰਿਤ ਕਰਨ ਲਈ ਸ਼ਰਤਾਂ ਲਗਾਈਆਂ ਗਈਆਂ ਹਨ, ਉਹ ਸਾਰੇ ਪੱਧਰ ਅਧਿਲੰਘਣ (ਸੁਪਰਸੀਡ) ਕੀਤੇ ਜਾਂਦੇ ਹਨ।
6. ਇਸ ਪੱਤਰ ਦੀ ਪਹੁੰਚ ਰਸੀਦ ਭੇਜੀ ਜਾਵੇ।

ਸਹੀ/-
ਵਿਸ਼ੇਸ਼ ਸਕੱਤਰ ਸਕੂਲ ਸਿੱਖਿਆ

ਪਿੱਠ ਅੰਕਣ ਨੰ: 8/21/12-1ਸਿ6/578171/6 ਮਿਤੀ ਚੰਡੀਗੜ੍ਹ: 1-09-15

ਉਤਾਰਾ ਮੰਡਲ ਸਿੱਖਿਆ ਅਫਸਰ, ਨਾਭਾ, ਜਲੰਧਰ, ਫਰੀਦਕੋਟ ਨੂੰ ਭੇਜ ਕੇ ਲਿਖਿਆ ਜਾਂਦਾ ਹੈ ਕਿ ਇਹ ਪੱਤਰ ਆਪਣੇ ਅਧੀਨ ਆਉਂਦੇ ਜ਼ਿਲ੍ਹਿਆਂ ਵਿੱਚ ਸਰਕੂਲੇਟ ਕੀਤਾ ਜਾਵੇ ਅਤੇ ਕਾਪੀ ਸਰਕਾਰ ਨੂੰ ਭੇਜੀ ਜਾਵੇ।

ਸਹੀ/-
ਵਿਸ਼ੇਸ਼ ਸਕੱਤਰ ਸਕੂਲ ਸਿੱਖਿਆ

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਕਰਾਈਟੇਰੀਆ ਦੱਸਿਆ ਹੈ, ਇਸ ਵਿੱਚ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ 2 ਏਕੜ ਸ਼ਹਿਰੀ ਅਤੇ 3 ਏਕੜ ਰੂਰਲ ਏਰੀਆ ਚਾਹੀਦਾ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਇਨਫ੍ਰਾਸਟ੍ਰਕਚਰ ਹੈ ਜਾਂ ਜਿਹੜੀ ਜ਼ਮੀਨ ਹੈ, ਇਹ ਕੌਣ ਪ੍ਰੋਵਾਈਡ ਕਰੇਗਾ? ਇਹ ਐਜੂਕੇਸ਼ਨ ਡਿਪਾਰਟਮੈਂਟ ਕਰੇਗਾ ਜਾਂ ਸੈਂਟਰਲ ਗੌਰਮਿੰਟ ਦੀ ਸਕੀਮ ਹੈ, ਉਹ ਕਰਨਗੇ, ਇਸ ਬਾਰੇ ਦੱਸਣ।

**ਰਾਜ ਮੰਤਰੀ:** ਇਹ ਤਾਂ ਪੰਚਾਇਤ ਹੀ ਪ੍ਰੋਵਾਈਡ ਕਰੇਗੀ। ਫਿਰ ਵੀ ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਵਾਸਤੇ ਦੱਸਣਾ ਚਾਹੁੰਦੀ ਹਾਂ ਕਿ ਇਹ ਜਿਹੜੀ ਪਾਲਿਸੀ ਹੈ, ਇਹ ਸਾਲ 2001 ਵਿੱਚ ਬਣੀ ਸੀ ਔਰ ਇਹ ਗੱਲ ਬਿਲਕੁਲ ਸੱਚ ਹੈ ਕਿ ਹੁਣ ਬਦਲਦੇ ਹੋਏ ਹਾਲਾਤਾਂ ਵਿੰਚ ਇਸ ਪਾਲਿਸੀ ਨੂੰ ਰਿਵਿਊ ਕਰਨ ਦੀ ਲੋੜ ਹੈ ਕਿਉਂਕਿ ਇਹ ਪਾਲਿਸੀ 16-17 ਸਾਲ ਪਹਿਲਾਂ ਬਣੀ ਸੀ। ਸੋ, ਇਸ ਨੂੰ ਰਿਵਿਊ ਕਰਕੇ ਅਤੇ ਇਸ ਵਿੱਚ ਸੋਧਾਂ ਕਰਕੇ ਜਲਦੀ ਨਵੀਂ ਪਾਲਿਸੀ ਬਣਾਵਾਂਗੇ ਕਿਉਂਕਿ ਹੁਣ ਨਵਾਂ ਸੈਸ਼ਨ ਸ਼ੁਰੂ ਹੋਣ ਵਾਲਾ ਹੈ। ਇਸ ਲਈ ਇੰਨੀ ਜਲਦੀ ਤਾਂ ਇਹ ਪਾਲਿਸੀ ਨਹੀਂ ਬਣ ਸਕੇਗੀ ਪਰ ਫਿਰ ਵੀ ਅਸੀਂ ਇਸ ਨੂੰ ਜਲਦੀ ਤੋਂ ਜਲਦੀ ਬਣਾਵਾਂਗੇ ਔਰ ਜਿਹੜੇ ਸਕੂਲ ਇਸ ਪਾਲਿਸੀ ਦੇ ਤਹਿਤ ਪੈਰਾਮੀਟਰਜ਼ ਨੂੰ ਪੂਰਾ ਕਰਨਗੇ, ਉਨ੍ਹਾਂ ਨੂੰ ਅਪਗ੍ਰੇਡ ਕਰਨ ਤੇ ਵਿਚਾਰ ਕੀਤਾ ਜਾਵੇਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਦੱਸਿਆ ਹੈ ਕਿ ਇਹ ਪਾਲਿਸੀ ਬੜੀ ਪੁਰਾਣੀ ਹੈ ਔਰ ਇਹ ਇਸ ਵਿੱਚ ਸੋਧ ਕਰਨਗੇ । ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਪਾਲਿਸੀ ਹੈ, ਕੀ ਇਸ ਸਾਲ ਵਿੱਚ ਇਸ ਵਿੱਚ ਸੋਧ ਕਰ ਦਿੱਤੀ ਜਾਵੇਗੀ ਔਰ ਆਉਣ ਵਾਲਾ ਸਾਲ ਜਿਹੜਾ 2018-19 ਹੈ, ਕੀ ਉਸ ਵਿੱਚ ਸਕੂਲ ਅਪਗਰੇਡ ਕੀਤੇ ਜਾਣਗੇ ? ਸੈਕੰਡਲੀ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਵਾਸਤੇ ਕੋਈ ਸਪੈਸ਼ਲ ਸਕੀਮ ਜਾਂ ਪਾਲਿਸੀ ਵਿੱਚ ਕੋਈ ਅਜਿਹੀ ਪ੍ਰੋਵੀਜ਼ਨ ਕਰਨ ਦਾ ਵਿਚਾਰ ਹੈ ਕਿ ਬਾਰਡਰ ਏਰੀਏ ਔਰ ਪਛੜੇ ਹੋਏ ਬਾਰਡਰ ਦੇ ਪਿੰਡਾਂ ਨੂੰ ਕੋਈ ਖਾਸ ਸਕੀਮ ਦੱਸੀ ਜਾਵੇ ਜਿਸ ਵਿੱਚ ਸਕੂਲਾਂ ਦੀ ਅਪਗਰੇਡੇਸ਼ਨ ਹੋ ਸਕੇ ।

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਵੇਂ ਕਿ ਮੈਂ ਪਹਿਲਾਂ ਦੱਸਿਆ ਹੈ, ਨਵੀਂ ਪਾਲਿਸੀ ਬਣਾਉਣ ਵਿੱਚ ਸਮਾਂ ਲੱਗੇਗਾ। ਅਸੀਂ ਜਲਦੀ ਤੋਂ ਜਲਦੀ ਕੋਸ਼ਿਸ਼ ਕਰਾਂਗੇ ਕਿ ਪਾਲਿਸੀ ਬਣ ਜਾਵੇ ਲੇਕਿਨ ਇਸ ਅਕੈਡਮਿਕ ਸੈਸ਼ਨ ਵਿੱਚ ਅਪਗਰੇਡ ਕਰਨਾ ਮੁਸ਼ਕਲ ਹੋਵੇਗਾ ਔਰ ਜਿਹੜੀ ਇਨ੍ਹਾਂ ਨੇ ਗੱਲ ਰੱਖੀ ਹੈ ਕਿ ਬਾਰਡਰ ਏਰੀਏ ਵਾਸਤੇ ਕੋਈ ਪ੍ਰੋਵੀਜ਼ਨ ਰੱਖਾਂਗੇ, ਇਨ੍ਹਾਂ ਦੀ ਗੱਲ ਬਿਲਕੁਲ ਜਾਇਜ਼ ਹੈ । ਬਾਰਡਰ ਏਰੀਏ ਨੂੰ ਧਿਆਨ ਵਿੱਚ ਰੱਖ ਕੇ ਉਸ ਮੁਤਾਬਕ ਹੀ ਪਾਲਿਸੀ ਬਣਾਈ ਜਾਵੇਗੀ ।

------------

## ਪਟਿਆਲਾ ਤੋਂ ਕੁਰੂਕਸ਼ੇਤਰ ਵਾਇਆ ਪਿਹੋਵਾ ਨੈਸ਼ਨਲ ਹਾਈਵੇ ਸੜਕ ਬਣਾਉਣਾ

*1099 **ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਤੋਂ ਕੁਰੂਕਸ਼ੇਤਰ ਨੂੰ ਵਾਇਆ ਪਿਹੋਵਾ ਜਾਂਦੀ ਸੜਕ ਜਿਸ ਨੂੰ ਸਰਕਾਰ ਵੱਲੋਂ ਨੈਸ਼ਨਲ ਹਾਈਵੇ ਘੋਸ਼ਿਤ ਕਰ ਦਿੱਤਾ ਗਿਆ ਹੈ, ਨੂੰ ਬਣਾਉਣ ਸਬੰਧੀ ਰਾਜ ਸਰਕਾਰ ਨੇ ਆਪਣੀਆਂ ਸਾਰੀਆਂ ਫਾਰਮੈਲੇਟੀਜ਼ ਪੂਰੀਆਂ ਕਰ ਦਿੱਤੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਸੜਕ ਦਾ ਕੰਮ ਕਦੋਂ ਸ਼ੁਰੂ ਹੋ ਜਾਵੇਗਾ ਅਤੇ ਇਸ ਕੰਮ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ, ਇਸ ਸੜਕ ਨੂੰ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਪਰਿਵਾਹਨ ਮੰਤਰਾਲੇ ਵੱਲੋਂ ਸਿਧਾਂਤਕ ਤੌਰ ਤੇ ਨੈਸ਼ਨਲ ਹਾਈਵੇ ਮਨਜ਼ੂਰ ਕੀਤਾ ਜਾ ਚੁੱਕਾ ਹੈ। ਇਸ ਦੇ ਤਹਿਤ ਹੀ ਵਿਭਾਗ ਵੱਲੋਂ ਸੜਕ ਦਾ ਮਿਆਰ ਉੱਚਾ ਚੁੱਕਣ ਲਈ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ। ਇਸ ਪ੍ਰੋਜੈਕਟ ਦੀ ਭਾਰਤ ਸਰਕਾਰ ਤੋਂ ਅੰਤਿਮ ਮਨਜ਼ੂਰੀ ਪ੍ਰਾਪਤ ਹੋਣ ਉਪਰੰਤ ਇਹ ਕੰਮ ਸਾਲ 2018-19 ਦੇ ਅੰਤ ਤੱਕ ਸ਼ੁਰੂ ਕੀਤੇ ਜਾਣ

ਦੀ ਸੰਭਾਵਨਾ ਹੈ ਅਤੇ ਕੰਮ ਅਲਾਟ ਹੋਣ ਤੇ ਹੀ ਇਸ ਦੇ ਮੁਕੰਮਲ ਹੋਣ ਸਬੰਧੀ ਸਮਾਂ ਨਿਸ਼ਚਿਤ ਕੀਤਾ ਜਾ ਸਕੇਗਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਕਿਸੇ ਵੀ ਕੰਮ ਨੂੰ ਸ਼ੁਰੂ ਕਰਨ ਲਈ ਖਜ਼ਾਨੇ ਦੀ ਜ਼ਰੂਰਤ ਹੈ, ਪੈਸਿਆਂ ਦੀ ਜ਼ਰੂਰਤ ਹੈ ਪਰ ਇੱਕ ਸਾਲ ਹੋ ਗਿਆ ਹੈ, ਆਪਾਂ ਕੇਵਲ ਡੀ.ਪੀ.ਆਰ. ਭੇਜਣੀ ਸੀ ਅਤੇ ਇਸ ਵਾਸਤੇ ਕੇਂਦਰ ਸਰਕਾਰ ਨੇ ਪੈਸਾ ਦੇਣਾ ਸੀ ਪਰ ਅਜਿਹਾ ਕੀ ਕਾਰਨ ਹੈ ਕਿ ਇੱਕ ਸਾਲ ਵਿੱਚ ਡੀ.ਪੀ.ਆਰ. ਹੀ ਨਹੀਂ ਭੇਜ ਸਕੇ? ਇਸ ਵਿੱਚ ਦੇਰੀ ਦੇ ਕੀ ਕਾਰਨ ਹਨ ?

**ਰਾਜ ਮੰਤਰੀ :** ਪ੍ਰਾਜੈਕਟ ਰਿਪੋਰਟ ਤਿਆਰ ਹੋ ਰਹੀ ਹੈ । ਇਹ ਤਿਆਰ ਕਰਕੇ ਅਸੀਂ ਜਲਦੀ ਹੀ ਭੇਜ ਦੇਵਾਂਗੇ।ਉਮੀਦ ਹੈ ਕਿ ਅਗਲੇ ਸਾਲ 2018-19 ਵਿੱਚ ਇਹ ਕੰਮ ਸ਼ੁਰੂ ਹੋ ਜਾਵੇਗਾ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਮੇਰੀ ਦੂਸਰੀ ਸਪਲੀਮੈਂਟਰੀ ਹੈ । ਇਹ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਜ਼ਿਲ੍ਹੇ ਦੀ ਇੱਕ ਬਹੁਤ ਹੀ ਅਹਿਮ ਸੜਕ ਹੈ । ਉਸ ਦੀ ਹਾਲਤ ਬਹੁਤ ਖਸਤਾ ਹੈ । ਜਿੰਨੀ ਦੇਰ ਤੱਕ ਨੈਸ਼ਨਲ ਹਾਈਵੇ ਦਾ ਕੰਮ ਨਹੀਂ ਹੁੰਦਾ, ਕੀ ਉਨੀ ਦੇਰ ਤੱਕ ਇਸ ਦੀ ਰਿਪੇਅਰ ਕਰਵਾਉਣਗੇ? ਕਿਉਂਕਿ ਆਪਣੀ ਅਣਗਹਿਲੀ ਕਰਕੇ ਇੱਕ ਸਾਲ ਵਿੱਚ ਇਹ ਡੀ.ਪੀ.ਆਰ. ਨਹੀਂ ਭੇਜ ਸਕੇ। ਇਸ ਲਈ ਕੀ ਉਨਾ ਚਿਰ ਤੱਕ ਇਸ ਦੀ ਰਿਪੇਅਰ ਦਾ ਕੰਮ ਕਰਵਾਇਆ ਜਾਵੇਗਾ? ਜਿਵੇਂ ਚੰਨੀ ਸਾਹਿਬ ਕਹਿੰਦੇ ਹੁੰਦੇ ਹਨ, ਇਹ ਸਾਡੀ ਸਰਕਾਰ ਦੀ ਪ੍ਰਾਪਤੀ ਹੈ, ਘੱਟੋ-ਘੱਟ ਪੈਚ ਵਰਕ ਹੀ ਕਰਵਾ ਲਿਆ ਜਾਵੇ । ਮੇਰੀ ਇਹੀ ਬੇਨਤੀ ਹੈ ਕਿ ਇਹ ਕਦੋਂ ਤੱਕ ਕਰਵਾਇਆ ਜਾਵੇਗਾ ?

**ਮਾਨਯੋਗ ਸਪੀਕਰ :** ਗੱਲ ਨਹੀਂ ਬਣੀ ਜੀ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਮੈਂ ਬੜਾ ਸੀਰੀਅਸ ਕੁਐਸਚਨ ਕਰ ਰਿਹਾ ਹਾਂ, ਉਥੇ ਪੈਚ ਵਰਕ ਕਰਵਾਇਆ ਜਾ ਸਕਦਾ ਹੈ । ਮੈਂ ਮਾਨਯੋਗ ਸੀ.ਐਮ.ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਹਾਡੇ ਜ਼ਿਲ੍ਹੇ ਦੀ ਇਹ ਅਹਿਮ ਸੜਕ ਹੈ ।

**ਮਾਨਯੋਗ ਸਪੀਕਰ :** ਚੰਦੂਮਾਜਰਾ ਜੀ, ਸਵਾਲ ਤਾਂ ਤੁਸੀਂ ਕੀਤਾ ਹੀ ਨਹੀਂ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਜਿਵੇਂ ਸੀ.ਐਮ.ਸਾਹਿਬ ਚੌਪਰ ਤੇ ਗੇੜਾ ਮਾਰਦੇ ਹਨ, ਉਸ ਤੇ ਹੀ ਉਥੇ ਗੇੜਾ ਮਾਰ ਲੈਣ । ਪਲੀਜ਼, ਪਟਿਆਲਾ ਜ਼ਿਲ੍ਹਾ ਤੁਹਾਨੂੰ ਬਹੁਤ ਚੰਗਾ ਲੱਗਦਾ ਹੈ ।

**ਮਾਨਯੋਗ ਸਪੀਕਰ :** ਚੰਦੂਮਾਜਰਾ ਜੀ, ਸਵਾਲ ਤਾਂ ਤੁਸੀਂ ਕੀਤਾ ਨਹੀਂ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਮੈਂ ਸਵਾਲ ਹੀ ਕੀਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਐਟ ਲੀਸਟ ਪੈਚ ਵਰਕ ਕਦੋਂ ਤੱਕ ਕਰਵਾਇਆ ਜਾ ਸਕਦਾ ਹੈ ?

**ਮਾਨਯੋਗ ਸਪੀਕਰ :** ਰਜ਼ੀਆ ਜੀ, ਕੀ ਤੁਸੀਂ ਸੜਕ ਦੀ ਮੁਰੰਮਤ ਕਰਵਾ ਦਿਓਗੇ ?

**ਰਾਜ ਮੰਤਰੀ :** ਫਿਲਹਾਲ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਅਸੀਂ ਸੜਕ ਦੀ ਮੁਰੰਮਤ ਕਰਾਵਾਂਗੇ ਪਰ ਨੈਸ਼ਨਲ ਹਾਈਵੇ ਹੋਣ ਕਾਰਨ ਜਲਦੀ ਹੀ ਆਪਣੀ ਪ੍ਰਾਜੈਕਟ ਰਿਪੋਰਟ ਭੇਜਾਂਗੇ ਤਾਂ ਕਿ ਇਹ ਕੰਮ ਜਲਦੀ ਸ਼ੁਰੂ ਹੋ ਸਕੇ ।

--------------

## ਪਿੰਡਾਂ ਦੇ ਲਾਲ ਡੋਰੇ ਨੂੰ ਵਧਾਉਣਾ

*1080. **ਸਰਦਾਰ ਬਲਬੀਰ ਸਿੰਘ ਸਿੱਧੂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਪਿੰਡਾਂ ਦੇ ਲਾਲ ਡੋਰੇ ਨੂੰ ਵਧਾਉਣ ਦੀ ਕੋਈ ਤਜਵੀਜ਼ ਹੈ;

(ਅ) ਜੇਕਰ ਹੈ ਤਾਂ ਇਹ ਕਦੋਂ ਤੱਕ ਸੰਭਵ ਹੈ ਅਤੇ ਇਸ ਦਾ ਕੀ ਮਾਪਦੰਡ ਹੋਵੇਗਾ?

**ਕੈਪਟਨ ਅਮਰਿੰਦਰ ਸਿੰਘ:** ਨਹੀਂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਮੇਰਾ ਸਾਰਾ ਹਲਕਾ ਹੀ ਬਹੁਤ ਅਹਿਮ ਹੈ ਤੇ ਜ਼ਰੂਰੀ ਹੈ । ਇਸ ਤੇ ਪੈਰੀਫਾਈ ਐਕਟ ਲਾਗੂ ਹੈ। ਜਦੋਂ ਚੰਡੀਗੜ੍ਹ ਬਣਿਆ ਸੀ ਤਾਂ ਇੱਥੋਂ ਦੇ ਲੋਕਾਂ ਨੂੰ ਉਜਾੜ ਕੇ ਵਸਾਇਆ ਗਿਆ ਸੀ । ਇਹ ਦੋ ਪਿੰਡ ਹਨ । ਜਦੋਂ ਪਿਛਲੀ ਕੈਪਟਨ ਸਾਹਿਬ ਦੀ ਸਰਕਾਰ ਸੀ, ਉਦੋਂ ਬਕਾਇਦਾ ਅਪਰੂਵਲ ਦੇ ਦਿੱਤੀ ਸੀ ਪਰ ਨੋਟੀਫਿਕੇਸ਼ਨ ਹੋਣੀ ਬਾਕੀ ਸੀ । ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਦੀ ਨੋਟੀਫਿਕੇਸ਼ਨ ਹੋ ਜਾਵੇ ਤਾਂ ਕਿ ਉਹ ਵਿਚਾਰੇ ਇੱਥੇ ਵਸਦੇ ਰਹਿ ਜਾਣ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਦੋ ਪਿੰਡਾਂ ਦੀ ਗੱਲ ਕਰ ਰਹੇ ਹਾਂ । ਮੈਂ ਚੈੱਕ ਕਰਵਾ ਦਿੰਦਾ ਹਾਂ ਲੇਕਿਨ ਸਾਡੇ ਪੰਜਾਬ ਵਿੱਚ ਐਕਟ ਦੇ ਤਹਿਤ ਲੈਂਡ ਰੈਵੀਨਿਊ ਅਬਾਲਿਸ਼ ਹੋਈ ਹੈ । ਲਾਲ ਡੋਰੇ ਨੂੰ ਵਧਾਉਣ ਦੀ ਕੋਈ ਲੋੜ ਨਹੀਂ ਸੀ ਪਰ ਜਿਹੜੇ ਇਹ ਦੋ ਪਿੰਡਾਂ ਦੀ ਗੱਲ ਕਰਦੇ ਹਨ, I will get examined it.

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਐਗਜ਼ਾਮਿਨ ਕਰਵਾ ਲੈਣਗੇ । ਐਸ਼ਿਓਰੈਂਸ ਆ ਗਈ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸੈਣੀਮਾਜਰਾ ਤੇ ਕੰਬਾਲਾ ਪਿੰਡ ਹਨ ।

**ਮਾਨਯੋਗ ਸਪੀਕਰ :** ਐਸ਼ਿਓਰੈਂਸ ਆ ਗਈ ਹੈ ।

**ਮੁੱਖ ਮੰਤਰੀ :** ਤੁਸੀਂ ਮੈਨੂੰ ਲਿਖ ਕੇ ਦਿਓ । ਮੈਂ ਦੇਖ ਲੈਂਦਾ ਹਾਂ ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਤੁਹਾਡੇ ਜ਼ਰੀਏ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਲਾਲ ਡੋਰੇ ਦੇ ਅੰਦਰ ਲੋਕ ਵਸਦੇ ਹਨ, ਉਨ੍ਹਾਂ ਕੋਲ ਮਾਲਕਾਨਾ ਹੱਕ ਨਹੀਂ ਹੈ। ਉਨ੍ਹਾਂ ਦੀ ਰੈਵੇਨਿਊ ਰਿਕਾਰਡ ਦੇ ਵਿੱਚ ਕੋਈ ਐਂਟਰੀ ਨਹੀਂ ਹੈ। ਕਿਸੇ ਨੇ ਕੋਈ ਬੱਚਾ ਪੜ੍ਹਾਉਣ ਵਾਸਤੇ ਲੋਨ ਲੈਣਾ ਹੈ, ਕਿਸੇ ਨੇ ਕਿਸੇ ਹੋਰ ਕੰਮ ਲਈ ਲੋਨ ਲੈਣਾ ਹੈ, ਉਹ ਸਾਰੇ ਹੀ ਬੜੀ ਦਿੱਕਤ ਦੇ ਵਿੱਚ ਹਨ। ਕੀ ਸਰਕਾਰ ਕੋਈ ਐਸਾ ਬੰਦੋਬਸਤ ਜਾਂ ਪ੍ਰਬੰਧ ਕਰੇਗੀ ਕਿ ਜਿਹੜੇ ਲਾਲ ਡੋਰੇ ਦੇ ਅੰਦਰ ਵਸਨੀਕ ਹਨ, ਮਾਲਕ ਹਨ, ਉਨ੍ਹਾਂ ਦੀ ਐਂਟਰੀ ਰੈਵੇਨਿਊ ਰਿਕਾਰਡ ਦੇ ਵਿੱਚ ਆ ਜਾਵੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਗੱਲ ਕਹਿ ਰਹੇ ਹਨ, ਮੈਂ ਕਹਿ ਚੁੱਕਿਆ ਹਾਂ ਕਿ ਜਿਹੜਾ ਲੈਂਡ ਰੈਵੇਨਿਊ ਹੈ, ਇਹ ਅਬਾਲਿਸ਼ ਹੋ ਗਿਆ ਹੈ। ਇੱਕ ਵਾਰ ਅਬਾਲਿਸ਼ ਹੋ ਗਿਆ ਤਾਂ ਇਹ ਕਿਤੇ ਅਪਲਾਈ ਨਹੀਂ ਕਰਦਾ। ਸੋ, ਆਟੋਮੈਟੀਕਲੀ ਜਿਹੜੀਆਂ ਇਹ ਜ਼ਮੀਨਾਂ ਦੀ ਗੱਲ ਕਰਦੇ ਹਨ, we will bring it into the revenue record.

---

## ਬਾਘਾ ਪੁਰਾਣਾ ਵਿਖੇ ਬੀ.ਐਸ.ਸੀ. ਨਰਸਿੰਗ ਕਾਲਜ ਸ਼ੁਰੂ ਕਰਨਾ

*892. **ਸਰਦਾਰ ਦਰਸ਼ਨ ਸਿੰਘ ਬਰਾੜ:** ਕੀ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜਲੇ ਭਵਿੱਖ ਵਿੱਚ ਬਾਘਾ ਪੁਰਾਣਾ ਵਿਖੇ ਬੀ.ਐਸ.ਸੀ. ਨਰਸਿੰਗ ਕਾਲਜ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਬ੍ਰਹਮ ਮਹਿੰਦਰਾ:** ਨਹੀਂ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਉਥੇ ਇੱਕ ਕਾਲਜ ਦੀ ਬਹੁਤ ਵਧੀਆ ਬਿਲਡਿੰਗ ਬਣੀ ਹੋਈ ਹੈ। ਸੰਤ ਗੁਰਮੇਜ ਸਿੰਘ ਨੇ ਬਾਘਾਪੁਰਾਣਾ ਵਿੱਚ ਬਿਲਡਿੰਗ ਬਣਾਈ ਸੀ, ਉਸ ਨੇ ਕਾਲਜ ਖੋਲ੍ਹਿਆ ਸੀ ਅਤੇ ਹੁਣ ਉਹ ਕਾਲਜ ਸਾਡੀ ਕਮੇਟੀ ਦੇ ਅੰਡਰ ਆ ਗਿਆ ਹੈ। ਅਸੀਂ ਕਮੇਟੀ ਵਾਲਿਆਂ ਨੇ ਉਹ ਕਾਲਜ ਛੁਡਾ ਲਿਆ ਹੈ ਅਤੇ ਸਾਡੇ ਕੋਲ ਬਿਲਡਿੰਗ ਬੜੀ ਵਧੀਆ ਬਣਾਈ ਹੋਈ ਹੈ। ਸਾਡੇ ਜ਼ਿਲ੍ਹੇ ਦੇ ਵਿੱਚ ਕੋਈ ਨਰਸਿੰਗ ਕਾਲਜ ਨਹੀਂ ਹੈ, ਉਥੇ ਲੜਕੀਆਂ ਵਾਸਤੇ ਬੀ.ਐਸ.ਸੀ. ਨਰਸਿੰਗ ਕਾਲਜ ਜ਼ਰੂਰੀ ਹੈ, ਸਾਰੀਆਂ ਆਪਣੀਆਂ ਕੰਨਿਆਵਾਂ ਹਨ, ਉਹ ਸਾਰੀਆਂ ਬੀ.ਐਸ.ਸੀ. ਨਰਸਿੰਗ ਕਰਕੇ ਡਾਕਟਰ ਬਣ ਜਾਣਗੀਆਂ। ਕਿਰਪਾ ਕਰਕੇ ਮੈਨੂੰ ਉਹ ਕਾਲਜ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਮੈਂਬਰ ਸਾਹਿਬ ਕਹਿੰਦੇ ਹਨ ਕਿ ਕਿਰਪਾ ਕਰੋ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਜਿਵੇਂ ਇਹ ਕਹਿੰਦੇ ਹਨ ਕਿ ਜ਼ਿਲ੍ਹੇ ਵਿੱਚ ਕੋਈ ਨਰਸਿੰਗ ਕਾਲਜ ਨਹੀਂ ਹੈ, ਮੇਰੇ ਕੋਲ ਲਿਸਟ ਹੈ ਕਿ ਮੋਗੇ ਵਿੱਚ ਬੜੇ ਨਰਸਿੰਗ ਕਾਲਜ ਹਨ। ਪਰ ਜਿਹੜੀ ਬਿਲਡਿੰਗ ਦੀ ਇਹ ਗੱਲ ਕਰਦੇ ਹਨ, ਉਸ ਸਬੰਧੀ ਪ੍ਰਪੋਜ਼ਲ ਮੈਨੂੰ ਬਣਾ ਕੇ ਦੇ ਦੇਣ, ਮੈਂ ਡਿਪਾਰਟਮੈਂਟ ਵਿੱਚ ਡਿਸਕਸ ਕਰ ਲਵਾਂਗਾ ਕਿ ਅਸੀਂ ਇਸ ਤਰ੍ਹਾਂ ਉਥੇ ਬਿਲਡਿੰਗ ਲੈ ਕੇ ਹਸਪਤਾਲ ਬਣਾ ਸਕਦੇ ਹਾਂ, ਕਾਲਜ ਬਣਾ ਸਕਦੇ ਹਾਂ। ਜੇਕਰ ਇਸ ਤਰ੍ਹਾਂ ਦੀ ਕੋਈ ਪ੍ਰੋਵੀਜ਼ਨ ਬਣਦੀ ਹੋਈ ਤਾਂ ਮੈਂ ਜ਼ਰੂਰ ਕਰਾਂਗਾ।

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਪ੍ਰਪੋਜ਼ਲ ਬਣਾ ਕੇ ਦੇ ਦੇਣਾ।

**ਸਰਦਾਰ ਦਰਸ਼ਨ ਸਿੰਘ ਬਰਾੜ** : ਮੰਤਰੀ ਜੀ, ਸਭ ਕੁਝ ਬਣਾ ਸਕਦੇ ਹਾਂ, ਤੁਸੀਂ ਕਿਰਪਾ ਕਰ ਦਿਓ। ਮੈਂ ਤੁਹਾਨੂੰ ਸਭ ਕੁਝ ਬਣਾ ਕੇ ਦੇਵਾਂਗਾ। (ਹਾਸਾ) ਤੁਹਾਡਾ ਧੰਨਵਾਦ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਨਰਸਿੰਗ ਕਾਲਜਿਜ਼ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਰਦਾਰ ਦਰਸ਼ਨ ਸਿੰਘ ਬਰਾੜ ਹੁਰਾਂ ਨੇ ਗੱਲ ਚੁੱਕੀ ਸੀ, ਭਾਵੇਂ ਮੰਤਰੀ ਜੀ ਇਸ ਇਕੱਲੇ ਨਰਸਿੰਗ ਕਾਲਜ ਦਾ ਜਵਾਬ ਦੇ ਸਕਦੇ ਹਨ ਪ੍ਰੰਤੂ ਮੈਂ ਇਸ ਵਿੱਚ ਐਡੀਸ਼ਨ ਕਰਨਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ ਜਿਹੜੀ ਨਰਸਿੰਗ ਦੀ ਫੀਸ ਹੈ, ਉਹ 40,000 ਰੁਪਏ ਦੇ ਕਰੀਬ ਫਿਕਸ ਕੀਤੀ ਹੋਈ ਹੈ ਪਰ ਪੰਜਾਬ ਦੇ ਤਕਰੀਬਨ ਸਾਰੇ ਹੀ ਨਰਸਿੰਗ ਕਾਲਜ 70,000 ਰੁਪਏ ਤੱਕ ਸਾਡੇ ਸਟੂਡੈਂਟਸ ਤੋਂ ਫੀਸ ਲੈਂਦੇ ਹਨ ਔਰ ਹਰ ਸਾਲ ਉਸ ਨੂੰ ਵਧਾਉਂਦੇ ਵੀ ਹਨ। ਇਸ ਸਬੰਧ ਵਿੱਚ ਵੱਖ-ਵੱਖ ਸਮਿਆਂ ਤੇ ਅਸੀਂ ਮੰਤਰੀ ਜੀ ਨੂੰ ਵੀ ਮਿਲ ਚੁੱਕੇ ਹਾਂ, ਡਿਪਾਰਟਮੈਂਟ ਨੂੰ ਵੀ ਸਟੂਡੈਂਟਸ ਵੱਲੋਂ ਰੀਪ੍ਰੈਜ਼ੈਂਟੇਸ਼ਨਜ਼ ਆ ਚੁੱਕੀਆਂ ਹਨ ਅਤੇ ਡਿਪਟੀ ਕਮਿਸ਼ਨਰ, ਫਰੀਦਕੋਟ ਨੂੰ ਵੀ ਰੀਪ੍ਰੈਜ਼ੈਂਟੇਸ਼ਨ ਦਿੱਤੀ ਸੀ। ਮਤਲਬ ਇਸ ਤਰ੍ਹਾਂ ਸਾਰੇ ਕਾਲਜਿਜ਼ ਵਿੱਚ ਚੱਲ ਰਿਹਾ ਹੈ। ਕੀ ਸਰਕਾਰ, ਜਿਹੜੇ ਪ੍ਰਾਈਵੇਟ ਨਰਸਿੰਗ ਕਾਲਜ ਹਨ, ਜਿਥੇ ਵੱਧ ਫੀਸਾਂ ਲੈ ਕੇ ਸਾਡੇ ਪੰਜਾਬ ਦੇ ਬੱਚਿਆਂ ਨੂੰ ਲੁੱਟਿਆ ਜਾ ਰਿਹਾ ਹੈ, ਉਸ ਨੂੰ ਰੋਕਣ ਦਾ ਅਤੇ ਜਿਹੜੇ ਬੰਦੇ ਉਸ ਦੇ ਨਾਲ ਰਲ਼ੇ ਹੋਏ ਸੀ, ਉਨ੍ਹਾਂ ਨੂੰ ਸਜ਼ਾ ਦੇਣ ਦਾ ਕੋਈ ਇਰਾਦਾ ਰੱਖਦੀ ਹੈ ਜੀ?

**ਮੰਤਰੀ** : ਸਰ, ਮੈਂ ਦੱਸਣਾ ਚਾਹਾਂਗਾ ਕਿ ਹਾਇਰ ਐਜੂਕੇਸ਼ਨ ਦੇ ਵਿੱਚ ਬੜੀ ਜਲਦੀ ਰੈਗੂਲੇਟਰੀ ਅਥਾਰਿਟੀ ਬਣਨ ਜਾ ਰਹੀ ਹੈ। ਉਸ ਦੀਆਂ ਪ੍ਰੋਵੀਜ਼ਨਜ਼ ਦੇ ਵਿੱਚ ਇਹੋ ਜਿਹਾ ਸਾਰਾ ਕੁਝ ਲਿਆ ਹੋਇਆ ਹੈ।

**ਮਾਨਯੋਗ ਸਪੀਕਰ** : ਕੀ ਇਹ ਵੀ ਕਵਰ ਹੋ ਜਾਵੇਗਾ?

**ਮੰਤਰੀ** : ਇਹ ਵੀ ਕਵਰ ਹੋ ਜਾਵੇਗਾ। ਜੇਕਰ ਇਨ੍ਹਾਂ ਕੋਲ ਪਾਰਟੀਕੁਲਰਲੀ ਕੋਈ ਕੇਸ ਹੈ ਤਾਂ ਮੈਨੂੰ ਦੱਸ ਦੇਣ, ਮੈਂ ਪਰਾਪਰ ਇਨਕੁਆਇਰੀ ਕਰਵਾਵਾਂਗਾ, ਜੇਕਰ ਕਿਸੇ ਨੂੰ punish ਵੀ ਕਰਨਾ ਹੋਵੇ, then we will do it.

---

## ਸ਼ਹਿਰੀ ਖੇਤਰ ਵਿੱਚ ਗਰੀਬ ਲੋਕਾਂ ਨੂੰ ਘਰ ਮੁਹੱਈਆ ਕਰਵਾਉਣਾ

***960. ਸ਼੍ਰੀ ਅਮਿਤ ਵਿੱਜ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ਹਿਰੀ ਖੇਤਰ ਵਿੱਚ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਲੋਕਾਂ ਨੂੰ ਘਰ ਕਿਵੇਂ ਮੁਹੱਈਆ ਕਰਵਾਏ ਜਾਣਗੇ ?

**ਸਰਦਾਰ ਨਵਜੋਤ ਸਿੰਘ ਸਿੱਧੂ:** ਪੰਜਾਬ ਸ਼ਹਿਰੀ ਆਵਾਸ ਯੋਜਨਾ ਅਧੀਨ ਹੇਠ ਲਿਖੇ ਅਨੁਸਾਰ ਘਰ ਮੁਹੱਈਆ ਕਰਵਾਉਣ ਲਈ ਪਾਲਿਸੀ ਤਿਆਰ ਕੀਤੀ ਗਈ ਹੈ। ਇਸ ਸਕੀਮ ਨੂੰ ਲਾਗੂ ਕਰਨ ਲਈ ਪੁੱਡਾ ਨੋਡਲ ਏਜੰਸੀ ਹੈ।

(1) ਸ਼ਹਿਰੀ ਖੇਤਰਾਂ ਦੇ ਬੇਘਰੇ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਜਨਜਾਤੀਆਂ ਦੇ ਗਰੀਬ ਲੋਕਾਂ ਨੂੰ ਸਰਕਾਰ ਵੱਲੋਂ ਮੁਫਤ ਘਰ ਮੁਹੱਈਆ ਕਰਵਾਏ ਜਾਣਗੇ।

(2) ਜਿਨ੍ਹਾਂ ਪਰਿਵਾਰਾਂ ਦੀ ਆਮਦਨ 3 ਲੱਖ ਜਾਂ 3 ਲੱਖ ਤੋਂ ਘੱਟ ਹੈ, ਉਨ੍ਹਾਂ ਨੂੰ ਆਪਣੇ ਮਕਾਨ ਦੇ ਵਾਧੇ/ਉਸਾਰੀ ਲਈ 1.5 ਲੱਖ ਰੁਪਏ ਤੱਕ ਦੀ ਮਾਲੀ ਮਦਦ ਦਿੱਤੀ ਜਾਂਦੀ ਹੈ।

(ੲ) ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਜਨ-ਜਾਤੀਆਂ ਦੇ ਜਿਹੜੇ ਸ਼ਹਿਰੀ ਬੇਘਰੇ ਲੋਕ ਇਸ ਸਕੀਮ ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ, ਲਾਭ ਲੈ ਸਕਦੇ ਹਨ। ਸਕੀਮ ਦੀ ਹੋਰ ਵਧੇਰੇ ਜਾਣਕਾਰੀ ਪੁੱਡਾ ਦੀ ਵੈਬਸਾਈਟ ਤੇ ਵੇਖੀ ਜਾ ਸਕਦੀ ਹੈ।

ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਾਥੀ ਜਿਹੜੇ ਪਹਿਲਾਂ ਸਰਕਾਰ ਚਲਾ ਕੇ ਗਏ ਹਨ, ਉਹ ਗਰੀਬਾਂ ਦੀ ਬੜੀ ਗੱਲ ਕਰਦੇ ਹਨ। ਰੋਟੀ, ਕੱਪੜਾ ਅਤੇ ਮਕਾਨ ਇਨਸਾਨ ਦੀ ਸਭ ਤੋਂ ਮੁੱਢਲੀ ਜ਼ਰੂਰਤ ਹੈ। 'ਹਰ ਕੋਈ ਚਾਹਤਾ ਹੈ, ਏਕ ਮੁੱਠੀ ਆਸਮਾਨ ਸੇ, ਜੋ ਸੀਨੇ ਸੇ ਲਗਾ ਲੇ, ਹੋ ਐਸਾ ਜਹਾਂ।' ਸਪੀਕਰ ਸਾਹਿਬ, ਇਸ ਦੇ ਅਧੀਨ 74 ਕਰੋੜ ਰੁਪਿਆ ਸਾਲ 2007 ਦੇ ਵਿੱਚ ਪਿਛਲੀ ਸਰਕਾਰ ਦੇ ਕੋਲ ਆਇਆ ਪਰ ਉਸ ਵਿੱਚੋਂ ਪੰਜੀ ਖਰਚ ਨਹੀਂ ਕੀਤੀ ਗਈ। ਅੱਜ ਸੈਂਟਰ ਦੀ ਸਰਕਾਰ ਕਹਿੰਦੀ ਹੈ ਕਿ ਤੁਸੀਂ ਸਾਨੂੰ ਇਸ ਦੇ ਯੂਜ਼ਰ ਚਾਰਜ਼ਿਜ਼ ਦਿਉ, ਯੂ.ਸੀ. ਦਿਉ, ਯੂਜ਼ਰ ਸਰਟੀਫਿਕੇਟ ਦਿਉ ਤਾਂ ਦਿਆਂਗੇ। ਸਪੀਕਰ ਸਾਹਿਬ, ਕੰਪੈਰੇਜ਼ਿਨ ਕਰੋ ਕਿ ਇਨ੍ਹਾਂ ਦੀ ਸਰਕਾਰ ਵੇਲੇ ਪਿਛਲੇ ਦਸ ਸਾਲਾਂ ਦੇ ਵਿੱਚ ਗਰੀਬ ਲੋਕਾਂ ਲਈ ਇੱਕ ਅਰਜ਼ੀ ਨਹੀਂ ਲਾਈ ਗਈ ਅਤੇ ਇੱਕ ਵੀ ਵੈਰੀਫਿਕੇਸ਼ਨ ਨਹੀਂ ਹੋਈ। ਸਪੀਕਰ ਸਾਹਿਬ, ਹੁਣ ਤੁਸੀਂ ਸਾਡੀ ਸਰਕਾਰ ਦਾ ਵੀ ਕੰਪੇਰੇਜ਼ਿਨ ਵੇਖ ਲਵੋ ਕਿ ਸਾਡੀ ਸਰਕਾਰ ਨੇ, ਕੈਪਟਨ ਸਰਕਾਰ ਵੱਲੋਂ 4 ਲੱਖ 75 ਹਜ਼ਾਰ 982 ਐਪਲੀਕੇਸ਼ਨਾਂ, ਅਰਜ਼ੀਆਂ ਰਿਸੀਵ ਹੋਈਆਂ ਹਨ ਤੇ ਉਨ੍ਹਾਂ ਨੂੰ ਵੈਰੀਫਾਈ ਕਰਕੇ 1,67,192 ਐਪਲੀਕੇਸ਼ਨਾਂ ਅਸੀਂ ਮਨਜ਼ੂਰ ਕੀਤੀਆਂ ਹਨ। ਤੁਸੀਂ ਕੰਪੈਰੇਜ਼ਿਨ ਵੇਖ ਲਵੋ ਕਿ ਆਮ ਆਦਮੀ ਨੂੰ, ਗਰੀਬ ਆਦਮੀ ਨੂੰ ਘਰ ਦੇਣ ਦੀ ਗੱਲ ਕੀਤੀ ਗਈ ਹੈ ਔਰ ਜਿਹੜਾ 74 ਕਰੋੜ ਰੁਪਿਆ ਡਾਈਵਰਟ ਕੀਤਾ, ਪਤਾ ਨਹੀਂ ਉਹ ਕਿਧਰ ਲਗਾ ਦਿੱਤਾ। ਉਹ ਜਿਹੜੀ ਗੱਲ ਹੈ ਕਿ 11 ਕਰੋੜ 34 ਲੱਖ ਰੁਪਿਆ ਅਸੀਂ ਆਪ ਦਿੱਤਾ ਹੈ, ਹੁਣ ਅਸੀਂ ਯੂ.ਸੀ. ਵੀ ਦਿਆਂਗੇ ਔਰ ਤੁਹਾਨੂੰ ਇਹ ਸੁਣ ਕੇ ਖੁਸ਼ਖਬਰੀ ਮਿਲੇਗੀ ਕਿ ਕਰੀਬ-ਕਰੀਬ 1,67,192 ਐਪਲੀਕੇਸ਼ਨਾਂ ਜਿਹੜੀਆਂ ਆਈਆਂ ਹਨ, ਉਨ੍ਹਾਂ ਗਰੀਬਾਂ ਨੂੰ ਇਹ ਮਕਾਨ ਦਿੱਤੇ ਜਾਣਗੇ।

**ਸ਼੍ਰੀ ਐਨ.ਕੇ.ਸ਼ਰਮਾ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜੇ ਮਕਾਨਾਂ ਦੀ ਗੱਲ ਕੀਤੀ ਹੈ, ਉਸਦਾ ਸਾਲ 2017 ਵਿੱਚ ਸਾਡੀ ਗੌਰਮਿੰਟ ਵੇਲੇ ਸਰਵੇ ਹੋਇਆ ਸੀ ਔਰ ਮੇਰੇ ਹਲਕੇ ਵਿੱਚ ਤਿੰਨ ਹਜ਼ਾਰ ਪਰਿਵਾਰਾਂ ਦੀ ਜੀ.ਓ.ਟੈਗਿੰਗ ਸਮੇਤ ਸਾਰਾ ਕੁਝ ਕੰਪਲੀਟ ਕਰਕੇ 78 ਕਰੋੜ ਰੁਪਿਆ ਸੈਂਟਰਲ ਗੌਰਮਿੰਟ ਤੋਂ ਆ ਗਿਆ ਸੀ, ਇਲੈਕਸ਼ਨ ਤੋਂ ਪਹਿਲਾਂ ਉਹ ਫੰਡ ਆ ਗਿਆ ਸੀ । ਮੈਂ ਪਿਛੇ ਬਜਟ ਸੈਸ਼ਨ ਵਿੱਚ ਮਾਨਯੋਗ ਸੀ.ਐਮ.ਸਾਹਿਬ ਨੂੰ ਰਿਕੁਐਸਟ ਕੀਤੀ ਸੀ ਕਿ ਇਹ ਪੈਸੇ ਜਲਦੀ ਜਾਰੀ ਕਰ ਦਿੱਤੇ ਜਾਣ ਪਰ ਅਫਸੋਸ ਦੀ ਗੱਲ ਹੈ ਕਿ ਇੱਕ ਸਾਲ ਹੋ ਗਿਆ, ਪੈਸੇ ਖਜ਼ਾਨੇ ਵਿੱਚ ਪਏ ਸੀ, ਸਿਰਫ ਦੋ ਮਹੀਨੇ ਪਹਿਲਾਂ ਉਹ ਫੰਡ ਜ਼ੀਰਕਪੁਰ ਤੇ ਲਾਲੜੂ ਕਮੇਟੀ ਨੂੰ ਟਰਾਂਸਫਰ ਹੋਏ ਹਨ। ਮੈਂ ਤਾਂ ਕਹਾਂਗਾ ਕਿ ਇਹ ਜਾਂ ਤਾਂ ਸਰਕਾਰ ਦੀ ਇੱਲਵਿੱਲ ਜਾਂ ਲੋਕਲ ਬਾਡੀ ਦੇ ਅਫਸਰਾਂ ਦੀ ਨਲਾਇਕੀ ਹੈ ਕਿ ਉਹ ਪੈਸੇ ਦੋ ਮਹੀਨੇ ਤੋਂ ਕੌਂਸਲ ਦਫਤਰਾਂ ਵਿੱਚ ਪਏ ਹਨ, ਸਿਰਫ ਖਾਤਿਆਂ ਵਿੱਚ ਟਰਾਂਸਫਰ ਕਰਨੇ ਹਨ, ਉਹ ਪੈਸੇ ਟਰਾਂਸਫਰ ਕਰਨ ਦਾ ਸਿਰਫ ਅੱਧੇ ਘੰਟੇ ਦਾ ਕੰਮ ਹੈ।

**ਮਾਨਯੋਗ ਸਪੀਕਰ:** ਤੁਸੀਂ ਇਸ ਬਾਰੇ ਵੱਖਰਾ ਸਵਾਲ ਦੇ ਦੇਣਾ, ਇਹ ਵੱਖਰਾ ਮੈਟਰ ਬਣਦਾ ਹੈ, ਇਸ ਨਾਲ ਰਿਲੇਟ ਨਹੀਂ ਕਰਦਾ।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਇਹ ਵੱਖਰਾ ਨਹੀਂ ਹੈ, ਇਹ ਸੇਮ ਮੈਟਰ ਹੈ ਤੇ ਇਸ ਨਾਲ ਹੀ ਰਿਲੇਟ ਕਰਦਾ ਹੈ। ਇਹੀ ਪੈਸੇ ਹਨ 78 ਕਰੋੜ ਰੁਪਏ...

**ਸਥਾਨਕ ਸਰਕਾਰ ਮੰਤਰੀ:** ਇਹ 74 ਕਰੋੜ ਰੁਪਏ ਹਨ।

**ਸ਼੍ਰੀ ਐਨ.ਕੇ.ਸ਼ਰਮਾ:** ਸਿਰਫ ਪੈਸੇ ਅਕਾਉਂਟ ਵਿੱਚ ਟਰਾਂਸਫਰ ਹੋਣੇ ਹਨ। ਉਹ ਗਰੀਬ ਲੋਕ ਟੈਂਟਾਂ ਵਿੱਚ ਰਹਿ ਰਹੇ ਹਨ, ਕਿਸੇ ਨੇ ਗਰੀਬਾਂ ਦੇ ਪੈਸੇ ਲੈ ਕੇ ਕਮਰੇ ਬਣਾ ਲਏ, ਉਸ ਦੀ ਸੈਂਕਸ਼ਨਿੰਗ ਡੇਟ ਵੀ.....

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਇਹ ਦੱਸ ਦੇਣ ਕਿ ਪਿਛਲੇ ਦਸ ਸਾਲਾਂ ਦੇ ਵਿੱਚ ਕਿੰਨੇ ਘਰ ਬਣਾਏ ਹਨ? (ਵਿਘਨ) ਅਸੀਂ ਤੁਹਾਨੂੰ ਕਹਿ ਰਹੇ ਹਾਂ ਕਿ ਆਹ ਸਾਰਾ ਕੁਝ ਕਰਕੇ ਇਹ ਕਰ ਰਹੇ ਹਨ, (ਵਿਘਨ) ਇਹ ਟੱਪਲੀਆਂ ਮਾਰਦੇ ਹਨ, ਇਹ ਸ਼ੁਰਲੀਆਂ ਛੱਡਦੇ ਹਨ ਪਰ ਕੱਖ ਕੀਤਾ ਨਹੀਂ ਹੈ (ਵਿਘਨ) (ਸ਼ੋਰ)

**ਸ਼੍ਰੀ ਐਨ.ਕੇ.ਸ਼ਰਮਾ:** ਗਮਾਡਾ ਵੱਲੋਂ ਮੁਹਾਲੀ ਵਿੱਚ ਤੀਹ ਹਜ਼ਾਰ ਪਰਿਵਾਰਾਂ ਨੂੰ ਐਲ.ਓ.ਜਾਰੀ ਹੋਏ ਹਨ ਪਰ ਇੱਕ ਨੂੰ ਵੀ ਕੁਝ ਮਿਲਿਆ? (ਵਿਘਨ) ਇਹ ਪੈਸੇ ਦਫਤਰ ਵਿੱਚ ਆਏ ਪਏ ਹਨ, ਇੱਕ ਜ਼ੀਰਕਪੁਰ ਵਿੱਚ ਵੀ ਪਏ ਹਨ, ਲਾਲੜੂ ਵਿੱਚ ਵੀ ਪਏ ਹਨ, ਸਿਰਫ ਅਕਾਊਂਟ ਵਿੱਚ ਟਰਾਂਸਫਰ ਹੋਣੇ ਹਨ।

**ਮਾਨਯੋਗ ਸਪੀਕਰ:** ਤੁਸੀਂ ਜੇ ਕੋਈ ਸਪਲੀਮੈਂਟਰੀ ਦਾ ਕੋਈ ਸਵਾਲ ਪੁੱਛਣਾ ਹੈ ਤਾਂ ਉਹ ਪੁੱਛ ਸਕਦੇ ਹੋ। ਪਲੀਜ਼, ਇਸ ਤਰ੍ਹਾਂ ਇੰਟਰੱਪਸ਼ਨ ਨਾ ਕਰੋ। ਪਲੀਜ਼।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਸਿਰਫ ਇੱਕੋ ਹੀ ਰਿਕੁਐਸਟ ਕਰਦਾ ਹਾਂ ਕਿ ਜਿਹੜੇ ਉਹ ਪੈਸੇ ਖਾਤਿਆਂ ਵਿੱਚ ਪਏ ...

**ਮਾਨਯੋਗ ਸਪੀਕਰ:** ਰਿਕੁਐਸਟ ਨਾ ਕਰੋ, ਰਿਕੁਐਸਟ ਨਹੀਂ ਕਰ ਸਕਦੇ, ਜੇ ਕੋਈ ਸਵਾਲ ਹੈ ਤਾਂ ਪੁੱਛੋ।

**ਸ਼੍ਰੀ ਐਨ.ਕੇ.ਸ਼ਰਮਾ:** ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪੈਸੇ ਕਿੰਨੀ ਦੇਰ ਤੱਕ ਖਾਤਿਆਂ ਵਿੱਚ ਟਰਾਂਸਫਰ ਕਰ ਦਿਉਗੇ? (ਵਿਘਨ) ਕਿੰਨੀ ਦੇਰ ਵਿੱਚ ਪੈਸੇ ਟਰਾਂਸਫਰ ਕਰ ਦੇਣਗੇ?

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਇਹ ਦੱਸਣ ਕਿ ਇਹ ਪੈਸੇ ਬੈਨੀਫਿਸਰੀਜ਼ ਨੂੰ ਕਦੋਂ ਤੱਕ ਦੇ ਦਿੱਤੇ ਜਾਣਗੇ। (ਵਿਘਨ)

**ਮਾਨਯੋਗ ਸਪੀਕਰ** : ਇਹ ਹੋ ਗਿਆ ਹੈ। ਇਸ ਸਵਾਲ ਉਤੇ ਬਹੁਤ ਸਪਲੀਮੈਂਟਰੀਜ਼ ਹੋ ਗਈਆਂ ਹਨ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਪੁੱਛ ਲਵੋ ਕਿ ਇਨ੍ਹਾਂ ਦੇ ਵੇਲੇ ਜੇਕਰ ਇੱਕ ਅਰਜ਼ੀ ਵੀ ਦਿੱਤੀ ਹੋਈ ਹੋਵੇ, ਇੱਕ ਵੀ ਵੈਰੀਫਿਕੇਸ਼ਨ ਕੀਤੀ ਹੋਈ ਹੋਵੇ।

**ਸ਼੍ਰੀ ਐਨ.ਕੇ.ਸ਼ਰਮਾ:** ਮੰਤਰੀ ਜੀ ਤਿੰਨ ਹਜ਼ਾਰ ਦੀ ਵੈਰੀਫਿਕੇਸ਼ਨ ਹੋਈ ਹੈ, ਜੀ.ਓ.ਟੈਗਿੰਗ ਹੋਈ ਹੈ (ਵਿਘਨ) ਇਸ ਦੀ ਡੀ.ਪੀ.ਆਰ. ਬਣੀ ਹੈ, ਸੈਂਟਰ ਵਿੱਚ ਗਈ ਹੈ।

**ਸ਼੍ਰੀ ਅਮਿਤ ਵਿਜ :** ਸਪੀਕਰ ਸਾਹਿਬ, ਇਹ ਮੇਰਾ ਸਵਾਲ ਹੈ। ਮੈਨੂੰ ਤਾਂ ਸਪਲੀਮੈਂਟਰੀ ਕਰ ਲੈਣ ਦਿਉ। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇੱਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇਹ ਆਪਣੇ ਅਫਸਰਾਂ ਨੂੰ ਹਦਾਇਤਾਂ ਦੇਣ ਕਿ ਕਦੋਂ ਤੱਕ ਐਗਜ਼ੀਕਿਊਟ ਹੋ ਕੇ ਉਨ੍ਹਾਂ ਨੂੰ ਘਰ ਮਿਲ ਜਾਣਗੇ? ਇਸ ਸਬੰਧੀ ਡੇਟ ਜ਼ਰੂਰ ਸਰਕੂਲੇਟ ਕਰ ਦੇਣ ਕਿਉਂਕਿ ਜਿੰਨੀ ਦੇਰ ਤੱਕ ਤੁਸੀਂ ਉਨ੍ਹਾਂ ਨੂੰ ਡਾਇਰੈਕਸ਼ਨਜ਼ ਨਹੀਂ ਦਿਓਗੇ, ਟਾਰਗੈਟ ਨਹੀਂ ਦਿਓਗੇ ਤਾਂ ਇਹ ਕੰਮ ਬਹੁਤ ਲੇਟ ਹੋ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਇਹ ਪੁੱਡਾ ਦੇ ਅੰਡਰ ਆਉਂਦਾ ਹੈ। ਪੁੱਡਾ ਇਸ ਦੀ ਨੋਡਲ ਏਜੰਸੀ ਹੈ ਅਤੇ ਉਹ ਸੀ.ਐਮ. ਸਾਹਿਬ ਦੇ ਅੰਡਰ ਹੈ। ਮੈਂ ਸੀ.ਐਮ. ਦੇ ਬਿਹਾਫ ਤੇ ਵੀ ਜਵਾਬ ਦੇ ਰਿਹਾ ਹਾਂ ਅਸੀਂ ਇਸ ਨੂੰ ਛੇਤੀ ਤੋਂ ਛੇਤੀ ਕਰਾਂਗੇ ਕਿਉਂਕਿ ਸਾਡੇ ਲਈ ਇਹ ਟਾਪ ਪ੍ਰਾਇਰਟੀ ਹੈ। ਸੀ.ਐਮ. ਸਾਹਿਬ ਦੇ ਕਹਿਣ ਤੇ ਇਹ ਸਾਡੇ ਲਈ ਟਾਪ ਪ੍ਰਾਇਰਟੀ ਹੈ। ਛੇਤੀ ਤੋਂ ਛੇਤੀ ਮੁਕੰਮਲ ਕਰਕੇ ਅਸੀਂ ਇਹ ਮਕਾਨ ਮੁਹੱਈਆ ਕਰਵਾਵਾਂਗੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ** : ਢੀਂਡਸਾ ਸਾਹਿਬ, ਜ਼ਬਰਦਸਤੀ ਥੋੜ੍ਹਾ ਲੈਣੀ ਹੈ, ਮੈਂ ਪੰਜ ਸਪਲੀਮੈਂਟਰੀਜ਼ ਆਲਰੈਡੀ ਦੇ ਚੁੱਕਾ ਹਾਂ.... ਕੋਈ ਜ਼ਰੂਰੀ ਨਹੀਂ ਹੈ? ਇੱਕ ਸਵਾਲ ਤੇ ਪੰਜ ਸਪਲੀਮੈਂਟਰੀਜ਼ ਹੋ ਗਈਆਂ, 5 ਤੋਂ ਬਾਅਦ 6ਵੀਂ ਨਹੀਂ ਦਿੱਤੀ ਜਾ ਸਕਦੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਇਸ਼ੂ ਹੈ।

**ਮਾਨਯੋਗ ਸਪੀਕਰ** : ਨਹੀਂ ਜੀ। ਛੇਵੀਂ ਸਪਲੀਮੈਂਟਰੀ ਨਹੀਂ ਦਿੱਤੀ ਜਾ ਸਕਦੀ। I am sorry.... I am sorry. ਛੇਵੀਂ ਨਹੀਂ ਦਿੱਤੀ ਜਾ ਸਕਦੀ। ਅਗਲਾ ਸਵਾਲ, ਟੀਨੂ ਜੀ, ਤੁਸੀਂ ਬੋਲੋ। (ਵਿਘਨ) ਢੀਂਡਸਾ ਸਾਹਿਬ, ਜਿਹੜੀ ਗੱਲ ਤੁਸੀਂ ਬੋਲਣੀ ਹੈ, ਉਹ ਬਾਅਦ ਵਿੱਚ ਕਹਿ ਲੈਣਾ। (ਵਿਘਨ) ....ਤੁਸੀਂ ਬਾਅਦ ਵਿੱਚ ਬੋਲਣਾ ਹੈ, ਕਹਿ ਲੈਣਾ ਜਿਹੜੀ ਗੱਲ ਕਹਿਣੀ ਹੈ। ਹੁਣ ਸਵਾਲ-ਜਵਾਬ ਨਿਪਟਾ ਲੈਣ ਦਿਓ।

------------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1042**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 779**

**ਸ਼੍ਰੀ ਪਵਨ ਕੁਮਾਰ ਟੀਨੂ** : ਸਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਮੈਨੂੰ ਮੁੱਖ ਮੰਤਰੀ ਸਾਹਿਬ ਵੱਲੋਂ ਆਇਆ ਹੈ।

---

**For starred Question No. 1042 and reply thereto, please see PVS Debate dated………………..

** For starred Question No. 779 and reply thereto please see PVS Debate dated 27.3.2018 (A.S.)

**ਮਾਨਯੋਗ ਸਪੀਕਰ :** ਟੀਨੂ ਜੀ, ਇਹ ਸਵਾਲ ਕੱਲ੍ਹ ਲਾ ਦੇਈਏ ਕਿਉਂਕਿ ਮੈਨੂੰ ਲਗਦਾ ਹੈ ਕਿ ਥੋੜ੍ਹਾ ਕਨਫਿਊਜ਼ਨ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸਪੀਕਰ ਸਾਹਿਬ, ਇਹ ਕਨਫਿਊਜ਼ਨ ਤੁਹਾਡੇ ਦਫਤਰ ਵੱਲੋਂ ਹੈ। ਪਹਿਲਾਂ ਮੈਨੂੰ ਮਾਰਕ ਹੋਇਆ ਸੀ, ਫੇਰ ਐਨ.ਆਰ.ਆਈ. ਮਹਿਕਮੇ ਨੂੰ ਚਲਾ ਗਿਆ। ਹੁਣ ਜਵਾਬ ਚੀਫ ਮਨਿਸਟਰ ਸਾਹਿਬ ਦੇ ਮਹਿਕਮੇ ਵੱਲੋਂ ਗਿਆ ਹੈ।

**ਮਾਨਯੋਗ ਸਪੀਕਰ** : ਇਸ ਨੂੰ ਫਿਲਹਾਲ ਪੋਸਟਪੋਨ ਕਰ ਲੈਂਦੇ ਹਾਂ ਅਤੇ ਬਾਅਦ ਵਿੱਚ ਲਗਵਾ ਦਿਆਂਗੇ।

-----------

## ਸਰਕਾਰੀ ਪ੍ਰਾਇਮਰੀ ਸਕੂਲ, ਆਲਮਪੁਰ ਜ਼ਿਲ੍ਹਾ ਸੰਗਰੂਰ ਨੂੰ ਅਪਗ੍ਰੇਡ ਕਰਨਾ

*1177. **ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸੰਗਰੂਰ ਦੇ ਬਲਾਕ ਲਹਿਰਾ ਵਿੱਚ ਪੈਂਦੇ ਸਰਕਾਰੀ ਪ੍ਰਾਇਮਰੀ ਸਕੂਲ, ਆਲਮਪੁਰ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕਰ ਦਿੱਤਾ ਜਾਵੇਗਾ ?

**ਸ਼੍ਰੀਮਤੀ ਅਰੁਨਾ ਚੌਧਰੀ:** ਨਹੀਂ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਉਹ ਪਿੰਡ ਹੈ, ਜਿਥੋਂ ਦਾ ਇੱਕ ਨੌਜਵਾਨ ਸਿਪਾਹੀ ਮਨਦੀਪ ਸਿੰਘ ਪਿੱਛੇ ਜਿਹੇ ਕਰਾਸ ਬਾਰਡਰ ਫਾਇਰਿੰਗ ਵਿੱਚ ਸ਼ਹੀਦ ਹੋ ਗਿਆ ਸੀ, ਉਸ ਦੇ ਭੋਗ ਦੇ ਮੌਕੇ ਤੇ ਮਾਨਯੋਗ ਸੀ.ਐਮ. ਸਾਹਿਬ ਦੀ ਤਰਫੋਂ ਇਨ੍ਹਾਂ ਦੇ ਐਡਵਾਈਜ਼ਰ ਲੈਫ. ਜਨਰਲ ਸ਼੍ਰੀ ਟੀ.ਐਸ. ਸ਼ੇਰਗਿਲ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਗਏ ਸੀ, ਦੋ-ਤਿੰਨ ਮਹੀਨੇ ਦੀ ਗੱਲ ਹੈ ਅਤੇ ਉਥੇ ਉਨ੍ਹਾਂ ਨੇ ਐਲਾਨ ਕੀਤਾ ਸੀ ਕਿ ਇਸ ਸਕੂਲ ਨੂੰ ਅਸੀਂ ਜਲਦੀ ਤੋਂ ਜਲਦੀ ਅੱਪਗ੍ਰੇਡ ਕਰ ਦੇਵਾਂਗੇ ਅਤੇ ਨਾਲ ਹੀ ਉਸ ਪਰਿਵਾਰ ਨੂੰ ਨੌਕਰੀ ਦੇਣ ਦੀ ਗੱਲ ਵੀ ਕੀਤੀ ਸੀ ਤਾਂ ਹੀ ਮੈਂ ਇਹ ਤੁਹਾਡੇ ਰਾਹੀਂ ਬੇਨਤੀ ਕਰ ਰਿਹਾ ਹਾਂ ਕਿਉਂਕਿ ਸੀ.ਐਮ. ਸਾਹਿਬ ਦੇ ਐਡਵਾਈਜ਼ਰ ਸੀ.ਐਮ. ਸਾਹਿਬ ਦੀ ਹੀ ਨੁਮਾਇੰਦਗੀ ਕਰਦੇ ਹਨ ਅਤੇ ਉਨ੍ਹਾਂ ਦਾ ਐਲਾਨ ਸੀ.ਐਮ. ਸਾਹਿਬ ਵੱਲੋਂ ਕੀਤਾ ਹੋਇਆ ਹੀ ਹੈ। ਕਿਰਪਾ ਕਰਕੇ ਇਸ ਸਕੂਲ ਨੂੰ ਜਲਦੀ ਤੋਂ ਜਲਦੀ ਅਪਗ੍ਰੇਡ ਕੀਤਾ ਜਾਵੇ। ਇਹ ਉਸ ਸਾਰੇ ਪਰਿਵਾਰ ਦੀ ਵੀ ਸਪੈਸ਼ਲ ਮੰਗ ਸੀ ਕਿਉਂਕਿ ਇਸ ਬਾਰੇ ਪਹਿਲਾਂ ਹੀ ਐਲਾਨ ਹੋ ਚੁੱਕਿਆ ਹੈ। ਇਸ ਕੰਮ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਰਾਜ ਮੰਤਰੀ** : ਸਰਕਾਰੀ ਪ੍ਰਾਇਮਰੀ ਸਕੂਲ, ਆਲਮਪੁਰ ਬਲਾਕ ਲਹਿਰਾਗਾਗਾ, ਜ਼ਿਲ੍ਹਾ ਸੰਗਰੂਰ ਪਾਸ ਬੇਸੀਕਲੀ ਕਮਰਿਆਂ ਦੀ ਘਾਟ ਹੈ। ਉਹ ਫਿਲਹਾਲ ਪੂਰਾ ਕ੍ਰਾਈਟੇਰੀਆ ਫੁਲਫਿਲ ਨਹੀਂ ਕਰ ਰਿਹਾ ਅਤੇ ਨਾਲ ਹੀ ਇਸ ਦੇ ਡੇਢ ਕਿਲੋਮੀਟਰ ਦੇ ਏਰੀਏ ਵਿੱਚ ਅਲੀਸ਼ੇਰ ਅਤੇ ਕੋਟਰਾ ਲਹਿਲ ਵਿਖੇ ਦੋ ਹਾਈ ਸਕੂਲ ਚੱਲ ਰਹੇ ਹਨ। ਸੋ, ਇਸ ਕਰਕੇ ਜਿਹੜੀ ਇਨ੍ਹਾਂ ਨੇ ਨਵੀਂ ਗੱਲ ਦੱਸੀ ਹੈ ਕਿ ਉਥੇ ਅਨਾਊਂਸਮੈਂਟ ਹੋਈ ਹੈ, ਇਸ ਨੂੰ ਸਪੈਸ਼ਲੀ ਧਿਆਨ ਵਿੱਚ ਰੱਖਦੇ ਹੋਏ, ਇਸ ਤੇ ਵਿਚਾਰ ਕੀਤਾ ਜਾਵੇਗਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ**: ਸਪੀਕਰ ਸਾਹਿਬ, ਇਸ ਨੂੰ ਸਪੈਸ਼ਲ ਕੈਟਾਗਰੀ ਵਿੱਚ ਰੱਖਦੇ ਹੋਏ ਸਰਕਾਰ ਵੱਲੋਂ ਛੋਟ ਦਿੱਤੀ ਜਾ ਸਕਦੀ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ in the light of announcement, we will examine it.

**ਸਰਦਾਰ ਅਮਰਜੀਤ ਸਿੰਘ ਸੰਦੋਆ**: ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਢੀਂਡਸਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ....

**ਮਾਨਯੋਗ ਸਪੀਕਰ** : ਤੁਸੀਂ ਢੀਂਡਸਾ ਸਾਹਿਬ ਨੂੰ ਨਹੀਂ ਪੁੱਛ ਸਕਦੇ।

**ਸਰਦਾਰ ਅਮਰਜੀਤ ਸਿੰਘ ਸੰਦੋਆ**: ਨਹੀਂ ਜੀ, ਮੈਂ ਸਾਬਕਾ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਢੀਂਡਸਾ ਸਾਹਿਬ ਨੇ ਸਕੂਲ ਅਪਗ੍ਰੇਡ ਕਰਨ ਦੀ ਗੱਲ ਕੀਤੀ ਹੈ। ਇਨ੍ਹਾਂ ਨੇ ਬਹੁਤ ਸਕੂਲ ਅਪਗ੍ਰੇਡ ਕੀਤੇ ਸਨ ਅਤੇ ਰੋਪੜ ਹਲਕੇ ਵਿੱਚ ਬਹੁਤ ਜ਼ਿਆਦਾ ਸਕੂਲ ਅਪਗ੍ਰੇਡ ਕੀਤੇ ਸਨ ਪਰ ਅਸਲ ਵਿੱਚ ਲਾਗੂ ਕਿਸੇ ਤੇ ਨਹੀਂ ਹੋਇਆ। ਇਹ ਸਿਰਫ ਅਪਗ੍ਰੇਡ ਹੀ ਕਰਦੇ ਰਹੇ ਹਨ। ਮੈਨੂੰ ਤਾਂ ਹੁਣ ਇੱਥੇ ਬੈਠ ਕੇ ਪਤਾ ਲੱਗਿਆ ਹੈ ਕਿ ਤਿੰਨ ਕਿਲੋਮੀਟਰ ਜਾਂ ਸੱਤ ਕਿਲੋਮੀਟਰ ਦੇ ਏਰੀਏ ਦਾ ਫਰਕ ਚਾਹੀਦਾ ਹੈ। ਇਹ ਤਾਂ ਇੱਕ-ਇੱਕ ਕਿਲੋਮੀਟਰ ਤੇ ਜਾ ਕੇ ਸਕੂਲ ਅਪਗ੍ਰੇਡ ਕਰਕੇ ਆ ਗਏ ਪਰ ਲਾਗੂ ਕਿਸੇ ਤੇ ਨਹੀਂ ਹੋਇਆ।

**ਰਾਜ ਮੰਤਰੀ** : ਪਿਛਲੇ 5 ਸਾਲਾਂ ਵਿੱਚ ਟੋਟਲ ਸਕੂਲ ਜਿਹੜੇ ਅਪਗ੍ਰੇਡ ਹੋਏ ਹਨ, ਉਹ 575 ਹਨ ਜੋ ਕਿ ਬਿਨਾਂ ਸੋਚੇ ਸਮਝੇ ਬਿਨਾਂ ਕਿਸੇ ਕਰਾਈਟੇਰੀਏ ਨੂੰ ਫਾਲੋ ਕੀਤੇ ਇਨ੍ਹਾਂ ਦੇ ਟਾਈਮ ਵਿੱਚ ਕੀਤੇ ਗਏ ਹਨ।

**ਮਾਨਯੋਗ ਸਪੀਕਰ** : ਅਰੁਨਾ ਜੀ, ਬੈਠੋ। ਅੰਗਦ ਸਿੰਘ ਜੀ ਦਾ ਅਗਲਾ ਸਵਾਲ ਹੈ।

-----------

## ਰਾਹੋਂ ਤੋਂ ਮੱਤੇਵਾੜਾ ਪੁਲ ਤੱਕ ਦੀ ਸੜਕ ਦੀ ਮੁਰੰਮਤ

*1160. **ਸ਼੍ਰੀ ਅੰਗਦ ਸਿੰਘ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਅਧੀਨ ਪੈਂਦੀ ਰਾਹੋਂ ਤੋਂ ਮੱਤੇਵਾੜਾ ਪੁਲ ਤੱਕ ਸੜਕ ਦੀ ਖਸਤਾ ਹਾਲਤ ਦੇ ਮੱਦੇਨਜ਼ਰ ਇਸ ਦੀ ਰਿਪੇਅਰ ਸਬੰਧੀ ਸਰਕਾਰ ਦੀ ਕੋਈ ਤਜਵੀਜ਼ ਹੈ?

(ਅ) ਕੀ ਇਹ ਠੀਕ ਹੈ ਕਿ ਮੱਤੇਵਾੜਾ ਪੁਲ ਦੇ ਚੱਲਣ ਨਾਲ ਲੁਧਿਆਣਾ ਤੋਂ ਨਵਾਂਸ਼ਹਿਰ ਜਾਣ ਵਾਲੀਆਂ ਗੱਡੀਆਂ ਇਸ ਸੜਕ ਤੋਂ ਹੋ ਕੇ ਗੁਜ਼ਰਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸੜਕ ਦੀ ਚੌੜਾਈ 5.50 ਮੀਟਰ ਤੋਂ ਵਧਾ ਕੇ 10 ਮੀਟਰ ਤੱਕ ਕਰਨ ਦੀ ਵੀ ਕੋਈ ਤਜਵੀਜ਼ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** (ੳ) ਰਾਹੋਂ ਤੋਂ ਮੱਤੇਵਾੜਾ ਪੁਲ ਤੱਕ ਸੜਕ ਦੀ ਰਿਪੇਅਰ ਸਬੰਧੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

(ਅ) ਹਾਂ ਜੀ, ਮੱਤੇਵਾੜਾ ਪੁਲ ਦੇ ਬਣਨ ਨਾਲ ਲੁਧਿਆਣਾ ਤੋਂ ਨਵਾਂਸ਼ਹਿਰ ਜਾਣ ਵਾਲੀਆਂ ਗੱਡੀਆਂ ਇਸ ਸੜਕ ਤੋਂ ਹੋ ਕੇ ਗੁਜ਼ਰਦੀਆਂ ਹਨ। ਇਸ ਸੜਕ ਨੂੰ 5.50 ਮੀਟਰ ਤੋਂ ਵਧਾ ਕੇ 10.00 ਮੀਟਰ ਕਰਨ ਦੀ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਅੰਗਦ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਹੈ, ਇਹ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਨਗਰ ਵਾਸਤੇ ਬੜੀ ਅਹਿਮ ਸੜਕ ਹੈ। ਸਾਡੇ ਜ਼ਿਲ੍ਹੇ ਵਿੱਚ ਕੋਈ ਜ਼ਿਆਦਾ ਇੰਡਸਟਰੀ ਨਹੀਂ ਹੈ ਐਾਰ ਨਵਾਂ ਸ਼ਹਿਰ ਦੇ ਕੋਈ ਹਜ਼ਾਰਾਂ ਨੌਜਵਾਨਾਂ ਨੂੰ ਰੋਜ਼ ਆਪਣੇ ਕੰਮਾਂ ਅਤੇ ਨੌਕਰੀ ਵਾਸਤੇ ਲੁਧਿਆਣਾ ਜਾਣਾ ਪੈਂਦਾ ਹੈ। ਦੋ ਦਿਨ ਬਾਅਦ 23 ਮਾਰਚ ਨੂੰ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਹੈ। ਜੇਕਰ ਮੰਤਰੀ ਜੀ ਇਸ ਗੱਲ ਦਾ ਯਕੀਨ ਦਿਵਾਉਣ ਤਾਂ ਮੈਂ ਸਮਝਦਾ ਹਾਂ ਕਿ ਇਹ ਸ਼ਹੀਦਾਂ ਨੂੰ ਬਹੁਤ ਵੱਡੀ ਸ਼ਰਧਾਂਜਲੀ ਹੋਵੇਗੀ ਐਾਰ ਸਾਡੇ ਜ਼ਿਲ੍ਹੇ ਲਈ ਇੱਕ ਬਹੁਤ ਵੱਡਾ ਤੇ ਵਧੀਆ ਕੰਮ ਹੋਵੇਗਾ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਰਜ਼ੀਆ ਜੀ, ਵਿਚਾਰ ਕਰੋਗੇ?

**ਰਾਜ ਮੰਤਰੀ:** ਹਾਂ ਜੀ, ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਵੀ ਸਵੇਰੇ ਇਹ ਕੁਐਸਚਨ ਲਗਾਇਆ ਸੀ। ਮੇਰਾ ਕੁਐਸਚਨ ਅਖੀਰ ਵਿੱਚ ਸੀ, ਮੈਨੂੰ ਇਸ ਦਾ ਜਵਾਬ ਨਹੀਂ ਮਿਲ ਸਕਿਆ ਸੀ।

**ਮਾਨਯੋਗ ਸਪੀਕਰ:** ਸਪਲੀਮੈਂਟਰੀ ਪੁੱਛੋ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਇਸ ਰੋਡ ਦੇ ਉਤੇ ਸਾਲ 2016 ਵਿੱਚ ਮੱਤੇਵਾੜਾ ਅਤੇ ਰਾਹੋਂ ਦਾ ਪੁਲ 70 ਕਰੋੜ ਰੁਪਿਆ ਲਗਾ ਕੇ ਨਵੰਬਰ ਦੇ ਵਿੱਚ ਚਲਿਆ। ਇਸ ਦਾ ਟੈਂਡਰ ਵੀ ਨਵੰਬਰ ਵਿੱਚ ਲਗਾ ਦਿੱਤਾ ਗਿਆ ਸੀ। ਉਹ ਟੈਂਡਰ 43 ਕਰੋੜ ਰੁਪਏ ਦਾ ਸੀ। ਠੇਕੇਦਾਰ ਲਈ ਟੈਂਡਰ ਪਾ ਵੀ ਦਿੱਤੇ ਗਏ ਸੀ ਪ੍ਰੰਤੂ ਉਦੋਂ ਨੂੰ ਕੋਡ ਆਫ ਕੰਡਕਟ ਲੱਗ ਗਿਆ। ਇਹ ਜਿਹੜੀ ਰੋਡ ਹੈ ਜਿਸ ਦਾ ਕੁਐਸਚਨ ਮੈਂਬਰ ਸਾਹਿਬ ਨੇ ਲਗਾਇਆ ਹੈ, ਮੇਰਾ ਵੀ ਸਵੇਰੇ ਇਹੀ ਕੁਐਸਚਨ ਸੀ। ਮੈਨੂੰ ਜਵਾਬ ਨਹੀਂ ਮਿਲ ਸਕਿਆ, ਮੇਰੀ ਬੇਨਤੀ ਹੈ ਕਿ ਇਸ ਦਾ ਸਬੰਧ ਕਿਸੇ ਇੱਕ ਜ਼ਿਲ੍ਹੇ ਨਾਲ ਨਹੀਂ ਹੈ ਸਗੋਂ ਲੁਧਿਆਣੇ ਤੋਂ ਲੈ ਕੇ ਨਵਾਂਸ਼ਹਿਰ, ਹੁਸ਼ਿਆਰਪੁਰ, ਪਠਾਨਕੋਟ ਅਤੇ ਹਿਮਾਚਲ ਪ੍ਰਦੇਸ਼ ਤੱਕ ਵੀ ਇਹ ਰੋਡ ਜਾਂਦੀ ਹੈ। ਇਹ ਬੜੀ ਇੰਪੋਰਟੈਂਟ ਰੋਡ ਹੈ। ਇਸ ਨੂੰ ਜਲਦੀ ਤੋਂ ਜਲਦੀ ਚੌੜਾ ਕੀਤਾ ਜਾਵੇ। ਇਸ ਤੇ ਬਹੁਤ ਜ਼ਿਆਦਾ ਐਕਸੀਡੈਂਟਸ ਹੋ ਰਹੇ ਹਨ ਭਾਵ ਕਿ ਉਥੇ ਬਹੁਤ ਮਾੜੀ ਹਾਲਤ ਹੈ। ਇਸ ਰੋਡ ਦੇ ਬਣਨ ਨਾਲ ਸੂਬੇ ਦਾ ਬਹੁਤ ਫਾਇਦਾ ਹੋਵੇਗਾ, ਅੱਧੇ ਪੰਜਾਬ ਨੂੰ ਇਸ ਤੋਂ ਫਾਇਦਾ ਮਿਲਣਾ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਪਹਿਲਾਂ ਕਹਿ ਦਿੱਤਾ ਹੈ ਕਿ ਇਸ ਤੇ ਵਿਚਾਰ ਕਰ ਲਵਾਂਗੇ। ਅਗਲਾ ਸਵਾਲ।

----------

## ਚੱਬੇਵਾਲ ਵਿਖੇ ਮਿੰਨੀ ਪੀ.ਐਚ.ਸੀ. ਨੂੰ ਪੀ.ਐਚ.ਸੀ. ਵਜੋਂ ਅਪਗ੍ਰੇਡ ਕਰਨਾ

***973. ਡਾਕਟਰ ਰਾਜ ਕੁਮਾਰ ਚੱਬੇਵਾਲ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਚੱਬੇਵਾਲ ਵਿਧਾਨ ਸਭਾ ਹਲਕੇ ਵਿੱਚ ਮਿੰਨੀ ਪੀ.ਐਚ.ਸੀ. ਚੱਬੇਵਾਲ ਨੂੰ ਪੀ.ਐਚ.ਸੀ. ਦੇ ਪੱਧਰ ਤੱਕ ਅਪਗ੍ਰੇਡ ਕਰਨ ਤੇ ਵਿਚਾਰ ਕਰੇਗੀ ਅਤੇ ਇਸ ਦੇ ਬਦਲੇ ਪੀ.ਐਚ.ਸੀ. ਚਰਤਾ ਬੱਧਲਾ ਨੂੰ ਮਿੰਨੀ ਪੀ.ਐਚ.ਸੀ. ਬਣਾਏਗੀ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਅਜਿਹਾ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ:** ਸ਼੍ਰੀਮਾਨ ਜੀ, (1) ਮਿੰਨੀ ਪ੍ਰਾਇਮਰੀ ਹੈਲਥ ਸੈਂਟਰ, ਚੱਬੇਵਾਲ (ਪ੍ਰਾਇਮਰੀ ਹੈਲਥ ਸੈਂਟਰ ਹਾਰਟਾ ਬਡਲਾ ਅਧੀਨ) ਦੀ ਆਬਾਦੀ 11,500 ਹੈ। ਇਸ ਲਈ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ, ਚੱਬੇਵਾਲ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

(2) ਸਰਕਾਰ ਵੱਲੋਂ ਪਹਿਲਾਂ ਹੀ ਪ੍ਰਾਇਮਰੀ ਹੈਲਥ ਸੈਂਟਰ, ਹਾਰਟਾ ਬਡਲਾ ਨੂੰ ਅਪਗ੍ਰੇਡ ਕਰਕੇ ਕਮਿਊਨਿਟੀ ਹੈਲਥ ਸੈਂਟਰ ਬਣਾਇਆ ਜਾ ਚੁੱਕਾ ਹੈ।

**ਡਾਕਟਰ ਰਾਜ ਕੁਮਾਰ ਚੱਬੇਵਾਲ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਰਟਾ ਬਡਲਾ ਕਮਿਊਨਿਟੀ ਹੈਲਥ ਸੈਂਟਰ ਵੀ ਹੈ ਅਤੇ ਬਲਾਕ ਪੀ.ਐਚ.ਸੀ. ਵੀ ਹੈ। ਕਿਉਂਕਿ ਉਥੇ ਸੀ.ਐਚ.ਸੀ. ਵਿੱਚ ਸਾਡੇ ਪੇਸ਼ੈਂਟ ਘੱਟ ਹਨ ਅਤੇ ਮਿੰਨੀ ਪੀ.ਐਚ.ਸੀ. ਚੱਬੇਵਾਲ ਵਿੱਚ ਪੇਸ਼ੈਂਟ ਦੀ ਗਿਣਤੀ ਕਾਫ਼ੀ ਹੈ। ਮੈਂ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਰਟਾ ਬਡਲਾ ਦਾ ਜਿਹੜਾ ਬਲਾਕ ਪੀ.ਐਚ.ਸੀ ਲੈਵਲ ਹੈ, ਉਹ ਸ਼ਿਫਟ ਕਰਕੇ ਚੱਬੇਵਾਲ ਨੂੰ ਦੇ ਦਿੱਤਾ ਜਾਵੇ ਔਰ ਜੇਕਰ ਚੱਬੇਵਾਲ ਨੂੰ ਬਲਾਕ ਪੀ.ਐਚ.ਸੀ. ਬਣਾਇਆ ਜਾਵੇ ਤਾਂ ਉਥੇ ਸਾਨੂੰ ਸਿਰਫ ਇੱਕ ਜਨਰਲ ਡਾਕਟਰ ਅਤੇ ਇੱਕ ਡੈਂਟਲ ਡਾਕਟਰ ਦੀ ਹੀ ਜ਼ਰੂਰਤ ਹੈ। ਕਿਰਪਾ ਕਰਕੇ ਮੇਰੀ ਬੇਨਤੀ ਹੈ ਕਿ ਇਸ ਨੂੰ ਪ੍ਰਵਾਨ ਕੀਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬ ਮੈਨੂੰ ਇਸ ਗੱਲ ਦੀ ਪ੍ਰੋਪੋਜ਼ਲ ਲਿਖ ਕੇ ਦੇ ਦੇਣ। ਅਸੀਂ ਉਸ ਦੇ ਉਤੇ ਐਕਸ਼ਨ ਲੈ ਲਵਾਂਗੇ।

**ਮਾਨਯੋਗ ਸਪੀਕਰ:** ਇਹ ਲਿਖ ਕੇ ਭੇਜ ਦੇਣਾ ਜੀ।

-------------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ : 1068

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------------

## ਹਲਕਾ ਬੱਲੂਆਣਾ ਦੇ ਪਿੰਡਾਂ ਵਿੱਚੋਂ ਪਾਣੀ ਦੀਆਂ ਪੁਰਾਣੀਆਂ ਪਾਈਪਾਂ ਬਦਲਣਾ

*858. **ਸ਼੍ਰੀ ਨੱਥੂ ਰਾਮ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਸਰਕਾਰ ਵਿਧਾਨ ਸਭਾ ਹਲਕਾ ਬੱਲੂਆਣਾ ਦੇ ਪਿੰਡਾਂ ਵਿੱਚੋਂ ਪਾਣੀ ਦੀਆਂ ਪੁਰਾਣੀਆਂ ਪਾਈਪਾਂ ਜਿਨ੍ਹਾਂ ਵਿੱਚੋਂ ਪਾਣੀ ਲੀਕ ਹੋ ਰਿਹਾ ਹੈ, ਨੂੰ ਬਦਲਣ ਲਈ ਕੀ ਕਦਮ ਚੁੱਕੇਗੀ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਪਿੰਡਾਂ ਦੇ ਨਾਮ ਕੀ ਕੀ ਹਨ ਜਿੱਥੇ ਕਿ ਪਹਿਲੇ ਪੜਾਅ ਵਿੱਚ ਇਹ ਪਾਈਪਾਂ ਬਦਲਣ ਦੀ ਸੰਭਾਵਨਾ ਹੈ ਅਤੇ ਇਸ ਉਪਰ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** (ੳ) ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਪੀਣਯੋਗ ਪਾਣੀ ਦੀ ਸਪਲਾਈ ਦੇਣ ਹਿੱਤ ਵਿਛਾਈਆਂ ਗਈਆਂ ਪਾਈਪਾਂ ਵਿੱਚ ਜੇਕਰ ਕੋਈ ਲੀਕੇਜ ਧਿਆਨ ਵਿੱਚ ਆਉਂਦੀ ਹੈ ਤਾਂ ਵਿਭਾਗ ਦੇ ਨਿਯਮਾਂ ਅਨੁਸਾਰ ਮਿਤੀ ਬੱਧ ਸਮੇਂ ਵਿੱਚ ਲੀਕੇਜ ਨੂੰ ਠੀਕ ਕਰਵਾ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਜਦੋਂ ਵੀ ਕਿਸੇ ਜਲ ਸਪਲਾਈ ਸਕੀਮ ਵਿੱਚ ਸੁਧਾਰ ਲਿਆਇਆ ਜਾਂਦਾ ਹੈ ਤਾਂ ਅਜਿਹੀ ਸਕੀਮ ਵਿੱਚ ਪੁਰਾਣੀਆਂ/ਲੀਕੇਜ ਵਾਲੀਆਂ ਪਾਈਪਾਂ ਨੂੰ ਵੀ ਬਦਲ ਦਿੱਤਾ ਜਾਂਦਾ ਹੈ। ਵਿਧਾਨ ਸਭਾ ਹਲਕਾ ਬੱਲੂਆਣਾ ਅਧੀਨ 33 ਜਲ ਸਪਲਾਈ ਸਕੀਮਾਂ ਉਸਾਰਨ ਦੀ ਪ੍ਰਵਾਨਗੀ ਦਿੱਤੀ ਗਈ ਹੈ ਅਤੇ ਇਨ੍ਹਾਂ ਸਕੀਮਾਂ ਵਿੱਚ ਪੁਰਾਣੀਆਂ/ਲੀਕੇਜ ਵਾਲੀਆਂ ਪਾਈਪਾਂ ਨੂੰ ਵੀ ਬਦਲਿਆ ਜਾ ਰਿਹਾ ਹੈ।

(ਅ) ਉਕਤ ਜਵਾਬ (ੳ) ਵਿੱਚ ਦਰਜ 33 ਪਿੰਡਾਂ ਦੀਆਂ ਜਲ ਸਪਲਾਈ ਸਕੀਮਾਂ ਦਾ ਵੇਰਵਾ ਅੰਤਿਕਾ–'ੳ' ਤੇ ਦਰਜ ਹੈ ਅਤੇ ਇਨ੍ਹਾਂ ਸਕੀਮਾਂ ਵਿੱਚ ਅਗਲੇ ਵਿੱਤੀ ਸਾਲ 2018–19 ਦੌਰਾਨ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

### ਅੰਤਿਕਾ–'ੳ'

| ਲੜੀ ਨੰ: | ਬਲਾਕ ਦਾ ਨਾਮ | ਸਕੀਮ ਦੀ ਕਿਸਮ | ਸਕੀਮ ਦੇ ਵਿੱਚ ਮੌਜੂਦ ਪਿੰਡ | ਵਿਸ਼ੇਸ਼ ਕਥਨ |
|---|---|---|---|---|
| 1 | 2 | 3 | 4 | 5 |
| ਪ੍ਰਸ਼ਾਸਕੀ ਪ੍ਰਵਾਨਿਤ ਪਿੰਡਾਂ ਦੀ ਡਿਟੇਲ | | | | |
| 1. | ਅਬੋਹਰ | ਰਾਮਪੁਰਾ ਨਰੈਣਪੁਰਾ | ਨਰੈਣਪੁਰਾ | ਕੰਮ ਪ੍ਰਗਤੀ ਅਧੀਨ ਹੈ। |
| 2. | ਅਬੋਹਰ | ਰਾਏ ਪੁਰਾ | ਰਾਏ ਪੁਰਾ | |
| 3. | ਅਬੋਹਰ | ਦੋਤਾਰਿਆਂ ਵਾਲੀ | ਦੋਤਾਰਿਆਂ ਵਾਲੀ | |
| 4. | ਅਬੋਹਰ | ਰਾਮਗੜ੍ਹ | ਰਾਮਗੜ੍ਹ | |
| 5. | ਅਬੋਹਰ | ਝੂਮਿਆਂ ਵਾਲੀ | ਝੂਮਿਆਂ ਵਾਲੀ | |
| 6. | ਅਬੋਹਰ | ਕੇਰਾ ਖੇੜਾ | ਕੇਰਾ ਖੇੜਾ | |

| | | | | |
|---|---|---|---|---|
| 7. | ਅਬੋਹਰ | ਬਹਾਵਲ ਬਸੀ | ਬਹਾਵਲ ਬਸੀ | ਕੰਮ ਪ੍ਰਗਤੀ ਅਧੀਨ ਹੈ। |
| 8. | ਅਬੋਹਰ | ਰਾਹੁੜਿਆਂ ਵਾਲੀ | ਰਾਹੁੜਿਆਂ ਵਾਲੀ,ਪੱਟੀ ਤਾਜਾ | |
| 9. | ਅਬੋਹਰ | ਰਾਜਾਂਵਾਲੀ | ਰਾਜਾਂਵਾਲੀ | |
| 10. | ਅਬੋਹਰ | ਧਰਾਂਗ ਵਾਲਾ | ਧਰਾਂਗ ਵਾਲਾ | |
| 11. | ਅਬੋਹਰ | ਸੁਖਚੈਨ | ਸੁਖਚੈਨ | |
| 12. | ਅਬੋਹਰ | ਗੱਦਾ ਡੋਬ | ਗੱਦਾ ਡੋਬ | |
| 13. | ਅਬੋਹਰ | ਬਜੀਦਪੁਰ ਭੋਮਾ | ਬਜੀਦਪੁਰ ਭੋਮਾ | |
| 14. | ਅਬੋਹਰ | ਰਾਮਸਰਾ | ਰਾਮਸਰਾ | |
| 15. | ਅਬੋਹਰ | ਘੱਲੂ | ਘੱਲੂ | |
| 16. | ਅਬੋਹਰ | ਭੰਗਾਲਾਂ | ਭੰਗਾਲਾਂ | |
| 17. | ਅਬੋਹਰ | ਹਿੰਮਤਪੁਰਾ | ਹਿੰਮਤਪੁਰਾ | |
| 18. | ਅਬੋਹਰ | ਬੱਲੂਆਣਾ | ਬੱਲੂਆਣਾ | |
| 19. | ਅਬੋਹਰ | ਬਹਾਦਰ ਖੇੜਾ | ਬਹਾਦਰ ਖੇੜਾ | |
| 20. | ਅਬੋਹਰ | ਸੇਰੇਵਾਲਾ | ਸੇਰੇਵਾਲਾ | |
| 21. | ਅਬੋਹਰ | ਭਾਗੂ | ਭਾਗੂ | |
| 22. | ਅਬੋਹਰ | ਸੀਤੋ ਗੁੰਨੋ | ਸੀਤੋ ਗੁੰਨੋ | |
| 23. | ਅਬੋਹਰ | ਕੁਲਾਰਾਂ | ਕੁਲਾਰਾਂ | |
| 24. | ਅਬੋਹਰ | ਕੁੰਡਲ | ਕੁੰਡਲ | |
| 25. | ਅਬੋਹਰ | ਕਟੈਹੜਾ | ਕਟੈਹੜਾ | |
| 26. | ਖੂਈਆਂ ਸਰਵਰ | ਚੂਹੜੀ ਵਾਲਾ ਧੰਨਾਂ | ਚੂਹੜੀ ਵਾਲਾ ਧੰਨਾਂ | |
| 27. | ਅਬੋਹਰ | ਕਿੱਕਰ ਖੇੜਾ | ਕਿੱਕਰ ਖੇੜਾ | ਟੈਂਡਰ ਕਾਲ ਕੀਤੇ ਜਾ ਰਹੇ ਹਨ। |
| 28. | ਅਬੋਹਰ | ਖਾਟਵਾਂ | ਖਾਟਵਾਂ | |
| 29. | ਅਬੋਹਰ | ਢੀਂਗਾਵਲੀ | ਢੀਂਗਾਵਲੀ | |
| 30. | ਖੂਈਆਂ ਸਰਵਰ | ਆਲਮਗੜ੍ਹ | ਆਲਮਗੜ੍ਹ | |
| 31. | ਅਬੋਹਰ | ਸੇਰਗੜ੍ਹ | ਸੇਰਗੜ੍ਹ | |
| 32. | ਅਬੋਹਰ | ਭਾਗਸਰ | ਭਾਗਸਰ | |
| 33. | ਖੂਈਆਂ ਸਰਵਰ | ਆਜਮਵਾਲਾ | ਆਜਮਵਾਲਾ | |

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਪਿੰਡਾਂ ਵਿੱਚ ਜਿਥੇ ਕਿਤੇ ਪਾਈਪ ਲੀਕੇਜ ਦੀ ਸ਼ਿਕਾਇਤ ਆਉਂਦੀ ਹੈ, ਉਹ ਲੀਕੇਜ ਅਸੀਂ ਬੰਦ ਕਰ ਦਿੰਦੇ ਹਾਂ। ਬਾਕੀ ਪਿੰਡਾਂ ਵਿੱਚ ਨਵੀਆਂ ਜਲ ਸਕੀਮਾਂ ਵੀ ਬਣਾਈਆਂ ਤੇ ਚਲਾਈਆਂ ਜਾ ਰਹੀਆਂ ਹਨ। ਜੇਕਰ ਮੈਂਬਰ ਸਾਹਿਬ ਕਿਸੇ ਇੱਕ ਪਿੰਡ ਬਾਰੇ ਕੋਈ ਗੱਲ ਦੱਸਣਾ ਚਾਹੁੰਦੇ ਹੋਣ ਤਾਂ ਇਨ੍ਹਾਂ ਦੀ ਗੱਲ ਸੁਣ ਕੇ, ਜੋ ਇਹ ਆਖਣਗੇ, ਮੈਂ ਉਹ ਕਰਨ ਨੂੰ ਤਿਆਰ ਹਾਂ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਬੱਲੂਆਣਾ ਹਲਕਾ ਬਿਲਕੁਲ ਟੇਲ ਤੇ ਰਹਿ ਗਿਆ ਹੈ ਅਤੇ ਉਸ ਏਰੀਏ ਵਿੱਚ ਵਾਟਰ ਲੌਗਿੰਗ ਕਾਰਨ ਸੇਮ ਦਾ ਪਾਣੀ ਗਿਆ ਹੋਇਆ ਹੈ ਅਤੇ ਜਿਹੜੇ ਵੀ ਵਾਟਰ ਵਰਕਸ ਉਥੇ ਬਣੇ ਹਨ, ਉਹ ਸਾਲ 1980 ਤੋਂ ਲੈ ਕੇ 1997 ਤੱਕ ਬਣਦੇ ਰਹੇ ਹਨ। ਮੰਤਰੀ ਸਾਹਿਬ ਨੇ ਜਿਹੜੀ 33 ਵਾਟਰ ਵਰਕਸਾਂ ਦੀ ਲਿਸਟ ਜਾਰੀ ਕੀਤੀ ਹੈ, ਇਨ੍ਹਾਂ ਸਾਰਿਆਂ ਵਿੱਚ ਵਾਟਰ ਸਪਲਾਈ ਦੀਆਂ ਪਾਈਪਾਂ ਪੁਰਾਣੀਆਂ ਹਨ ਅਤੇ ਵਾਟਰ ਲੌਗਿੰਗ ਕਾਰਨ ਉਹ ਖਰਾਬ ਹੋ ਗਈਆਂ ਹਨ ਜਿਸ ਕਾਰਨ ਹਰ ਰੋਜ਼ ਉਥੇ ਲੀਕੇਜ ਹੁੰਦੀ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਨਵੀਂ ਪ੍ਰੋਵੀਜ਼ਨ ਕਰਕੇ ਸਾਰੀਆਂ ਪਾਈਪਾਂ ਨੂੰ ਚੇਂਜ ਕਰਵਾਉਣਗੇ। ਦੂਸਰੀ ਗੱਲ ਹੈ ਕਿ ਜਿਹੜੀਆਂ ਪੁਰਾਣੀਆਂ ਪਾਈਪਾਂ ਹਨ, ਉਸ ਸਮੇਂ ਅਬਾਦੀ ਘੱਟ ਸੀ ਅਤੇ ਹੁਣ ਅਬਾਦੀ ਵੱਧ ਗਈ ਹੈ, ਸੋ ਪੁਰਾਣੀਆਂ ਪਾਈਪਾਂ 3 ਇੰਚ ਚੌੜਾਈ ਦੀਆਂ ਹਨ, ਕੀ ਉਨ੍ਹਾਂ ਨੂੰ 5 ਇੰਚ ਕਰਨ ਦੀ ਕੋਈ ਪ੍ਰੋਵੀਜ਼ਨ ਕਰਨਗੇ?

**ਮਾਨਯੋਗ ਸਪੀਕਰ:** ਮੰਤਰੀ ਜੀ ਪਾਈਪਾਂ ਦਾ ਸਾਈਜ਼ ਵੱਡਾ ਕਰਨ ਦਾ ਕੋਈ ਇਰਾਦਾ ਹੈ?

**ਮੰਤਰੀ:** ਸਪੀਕਰ ਸਾਹਿਬ, ਜਿੰਨੇ ਸਾਈਜ਼ ਦੀ ਲੋੜ ਹੋਵੇਗੀ, ਉਹ ਸਾਈਜ਼ ਕੀਤਾ ਜਾਵੇਗਾ। ਹਰ ਘਰ ਵਿੱਚ ਸਵੱਛ ਪਾਣੀ ਦੇਣਾ ਸਰਕਾਰ ਦੀ ਜ਼ਿੰਮੇਵਾਰੀ ਹੈ। ਇਸ ਲਈ ਜਿਹੜੇ ਪਿੰਡਾਂ ਵਿੱਚ ਇਹ ਕਹਿੰਦੇ ਹਨ, ਉਥੇ ਇਨ੍ਹਾਂ ਦੇ ਕਹਿਣ ਅਨੁਸਾਰ ਕੰਮ ਕਰ ਦਿੱਤਾ ਜਾਵੇਗਾ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਮੰਤਰੀ ਜੀ ਨੇ ਪਿੰਡਾਂ ਦੇ ਨਾਮ ਪੁੱਛੇ ਹਨ।ਇੱਕ ਲਾਇਲਪੁਰਾ ਅਤੇ ਦੂਜਾ ਰਾਏਪੁਰਾ ਹੈ। ਦੂਸਰੀ ਗੱਲ ਹੈ ਕਿ ਜਿਹੜੇ ਪਿੰਡਾਂ ਵਿੱਚ ਵਾਟਰ ਵਰਕਸ ਬਣੇ ਹਨ, ਮੇਰੇ ਪਿੰਡਾਂ ਵਿੱਚ ਦੋ-ਦੋ, ਢਾਈ-ਢਾਈ ਕਿਲੋਮੀਟਰ ਤੇ ਢਾਣੀਆਂ ਹਨ। ਪਿਛਲੀ ਸਰਕਾਰ ਸਮੇਂ ਦੇ ਪਾਸ ਹੋਏ ਪ੍ਰਾਜੈਕਟ ਹਨ। ਉਸ ਸਮੇਂ ਬੜਾ ਪੱਖਪਾਤ ਹੋਇਆ ਹੈ। ਦੋ ਕਿਲੋਮੀਟਰ ਢਾਣੀ ਤੇ ਤਾਂ ਪਾਈਪ ਚਲੀ ਗਈ ਪਰ ਪਿੰਡਾਂ ਵਿੱਚ ਜਿਹੜੀਆਂ ਗਰੀਬ ਤਬਕਿਆਂ ਨਾਲ ਸਬੰਧਿਤ ਗਲੀਆਂ ਹਨ, ਉਹ ਰਹਿ ਗਏ। ਇਸ ਸਬੰਧੀ ਜਦੋਂ ਐਕਸੀਅਨ ਨਾਲ ਗੱਲ ਕੀਤੀ ਜਾਂਦੀ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਨਕਸ਼ੇ ਵਿੱਚ ਪਾਸ ਨਹੀਂ ਹਨ। ਸੋ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਮੇਂ ਦੇ ਅਫਸਰ ਸਾਹਿਬਾਨ ਜਿਨ੍ਹਾਂ ਨੇ ਪੱਖਪਾਤ ਕੀਤਾ ਹੈ, ਉਸ ਦੀ ਇਨਕੁਅਰੀ ਕਰਵਾ ਕੇ ਉਨ੍ਹਾਂ ਖਿਲਾਫ ਕੋਈ ਕਾਰਵਾਈ ਕਰਨਗੇ ਅਤੇ ਜਿਹੜੀਆਂ ਰਹਿੰਦੀਆਂ ਗਲੀਆਂ ਹਨ, ਉਨ੍ਹਾਂ ਦਾ ਸਰਵੇ ਕਰਵਾ ਕੇ ਉਨ੍ਹਾਂ ਗਲੀਆਂ ਵਿੱਚ ਪਾਈਪਾਂ ਪੁਆਉਣ ਦਾ ਪ੍ਰਬੰਧ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਕਿਹਾ ਹੈ ਕਿ ਜਿੱਥੇ ਵੀ ਮੈਂਬਰ ਸਾਹਿਬ ਨੂੰ ਕੋਈ ਸ਼ਿਕਾਇਤ ਹੈ, ਜਿੱਥੇ ਵੀ ਕੋਈ ਕਮੀ ਰਹਿ ਗਈ ਹੈ। ਤੁਸੀਂ ਮੈਨੂੰ ਦੱਸ ਦਿਓ, ਤੁਹਾਡੇ ਕਹਿਣ ਤੇ ਸਾਰੇ ਕੰਮ ਕੀਤੇ ਜਾਣਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦੋ ਸਵਾਲ ਕਰਨਾ ਚਾਹੁੰਦਾ ਹਾਂ। ਇੱਕ ਤਾਂ ਜਿਹੜੇ ਪਿਛੇ ਜਿਹੇ ਵਾਟਰ ਵਰਕਸ ਦੇ ਕੁਨੈਕਸ਼ਨ ਕੱਟੇ ਗਏ ਹਨ, ਉਹ ਇਸ ਕਰਕੇ ਕੱਟੇ ਗਏ ਕਿਉਂਕਿ ਪੰਚਾਇਤਾਂ ਉਨ੍ਹਾਂ ਦੇ ਬਿਲ ਨਹੀਂ ਜਮ੍ਹਾਂ ਕਰਵਾਉਂਦੀਆਂ। ਪੰਚਾਂ ਅਤੇ ਸਰਪੰਚਾਂ ਨੇ ਤਾਂ ਚੋਣਾਂ ਲੜਨੀਆਂ ਹੁੰਦੀਆਂ ਹਨ, ਉਹ ਤਾਂ ਬਿਲ ਦਿੰਦੇ ਹੀ ਨਹੀਂ। ਤੁਸੀਂ ਡਿਪਾਰਟਮੈਂਟ ਦੀ ਡਿਊਟੀ ਕਿਉਂ ਨਹੀਂ ਲਗਾਉਂਦੇ? Let the department collect the money. ਉਨ੍ਹਾਂ ਨੂੰ ਕੰਨਜ਼ਿਊਮਰ ਪੈਸੇ ਦੇ ਵੀ ਦਿੰਦੇ ਹਨ, ਜਿਸ ਤਰ੍ਹਾਂ ਬਿਜਲੀ ਦੇ ਬਿਲ ਦਿੰਦੇ ਹਨ। ਇਹ ਸਿਸਟਮ ਬਦਲ ਦਿਓ। ਦੂਜੀ ਬੇਨਤੀ ਹੈ ਕਿ ਜਿਹੜੇ ਪਿੰਡਾਂ ਵਿੱਚ ਤੁਹਾਡੇ ਡਿਪਾਰਟਮੈਂਟ ਵੱਲੋਂ ਸੀਵਰੇਜ ਪੁਆਏ ਗਏ ਹਨ। ਜਿਸ ਤਰ੍ਹਾਂ ਮੇਰਾ ਆਪਣਾ ਪਿੰਡ ਰਾਮਗੜ੍ਹ ਹੈ, ਉਥੇ ਸੀਵਰੇਜ ਪਿਆ ਹੈ ਪਰ ਉਸ ਦੀ ਟੋਟਲ ਰਿਪੇਅਰ, ਮੈਨਟੇਨੈਂਸ ਪੰਚਾਇਤ ਦੇ ਜ਼ਿੰਮੇ ਹੈ ਪਰ ਪੰਚਾਇਤ ਕੋਲ ਕੋਈ ਆਮਦਨ ਹੀ ਨਹੀਂ ਹੈ, ਗਰਾਂਟ ਤੁਸੀਂ ਸਾਨੂੰ ਵੈਸੇ ਹੀ ਨਹੀਂ ਦੇਣੀ। ਜੇ ਦੇਣੀ ਹੈ ਤਾਂ ਦੇ ਦਿਓ। ਮੇਰੀ ਤੁਹਾਨੂੰ ਬੇਨਤੀ ਹੈ ਕਿ ਇੱਕ ਪ੍ਰਿੰਸੀਪਲੀ ਗੱਲ ਹੈ ਕਿ ਜਿੱਥੇ ਜਿੱਥੇ ਤੁਹਾਡੇ ਵਿਭਾਗ ਵੱਲੋਂ ਸੀਵਰੇਜ ਪਾਏ ਗਏ ਹਨ, please undertake the responsibility. ਇਹ ਹਰ ਵਾਰੀ ਰੌਲਾ ਪੈਣਾ ਹੈ। ਇਸ ਨੂੰ ਇੱਕ ਵਾਰੀ ਸੈਟਲ ਕਰ ਦਿਓ।

**ਮੰਤਰੀ:** ਖਹਿਰਾ ਸਾਹਿਬ, ਜਿਵੇਂ ਤੁਸੀਂ ਦੱਸਿਆ ਹੈ ਕਿ ਪੈਸੇ ਇਕੱਠੇ ਹੋ ਜਾਂਦੇ ਹਨ ਪਰ ਜਮ੍ਹਾਂ ਨਹੀਂ ਹੁੰਦੇ, ਇਹ ਸਾਰੇ ਪੰਜਾਬ ਦੀ ਸਮੱਸਿਆ ਹੈ। ਇਸ ਗੱਲ ਨੂੰ ਬੜਾ ਸੀਰੀਅਸਲੀ ਲਿਆ ਜਾ ਰਿਹਾ ਹੈ। ਜਿਹੜੇ ਸਰਪੰਚਾਂ ਨੇ ਪੈਸੇ ਇਕੱਠੇ ਕੀਤੇ ਹਨ, ਬਿਲ ਜਮ੍ਹਾ ਨਹੀਂ ਕਰਵਾ ਰਹੇ, ਉਨ੍ਹਾਂ ਖਿਲਾਫ ਅਸੀਂ ਪਰਚੇ ਦਰਜ ਕਰਵਾ ਰਹੇ ਹਾਂ। ਦੂਜੀ ਗੱਲ, ਜਿਹੜੇ ਕੁਨੈਕਸ਼ਨ ਬਿਲ ਨਾ ਦੇਣ ਕਾਰਨ ਕੱਟੇ ਗਏ ਸਨ,ਸੀ.ਐਮ. ਸਾਹਿਬ ਨੇ ਕੱਲ੍ਹ ਉਹ ਸਾਰੇ ਕੁਨੈਕਸ਼ਨ ਜੁੜਵਾ ਦਿੱਤੇ ਹਨ। ਬਿਜਲੀ ਦੇ ਬਿਲਾਂ ਕਾਰਨ ਪਾਣੀ ਦੀ ਕੋਈ ਮੋਟਰ ਬੰਦ ਨਹੀਂ ਰਹੇਗੀ। ਪਤਾ ਕਰ ਲਓ, ਮੇਰਾ ਖਿਆਲ ਹੈ ਕਿ ਅੱਜ ਸਾਰੀਆਂ ਮੋਟਰਾਂ ਚੱਲ ਚੁੱਕੀਆਂ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਮੋਟਰ ਚੱਲਣ ਦੀ ਗੱਲ ਨਹੀਂ ਕਰ ਰਿਹਾ। ਚੱਲ ਗਈਆਂ ਹੋਣਗੀਆਂ ਜੀ, ਸ਼ੁਕਰੀਆ, ਅੱਛੀ ਗੱਲ ਹੈ। ਅੱਗੇ ਤੋਂ ਤੁਸੀਂ ਪਰਚੇ ਦਰਜ ਕਰ ਦਿਓਗੇ। ਲੋਕਾਂ ਨੇ ਨਹੀਂ ਦੇਣੇ ਹਨ। ਕਿਉਂਕਿ ਸਰਪੰਚ ਨੇ ਪਿੰਡ ਵਾਲਿਆਂ ਤੋਂ ਵੋਟਾਂ ਲੈਣੀਆਂ ਹੁੰਦੀਆਂ ਹਨ, ਪਿੰਡ ਵਿੱਚ ਪਾਪੂਲਰ ਰਹਿਣਾ ਹੈ। He cannot pressurise anybody. ਜੇਕਰ ਗੌਰਮਿੰਟ ਕੁਲੈਕਸ਼ਨ ਕਰੇਗੀ ਤਾਂ ਉਨ੍ਹਾਂ ਨੇ ਝੱਟ ਪੈਸੇ ਦੇ ਦੇਣੇ ਹਨ। Think over it properly and it is durable decision. ਸੀਵਰੇਜ ਦਾ ਖਿਆਲ ਰੱਖਿਓ।

**ਮੰਤਰੀ:** ਖਹਿਰਾ ਜੀ, ਸਾਡਾ ਮਹਿਕਮਾ ਸਿਸਟਮ ਇਨਵਾਲਵ ਕਰ ਰਿਹਾ ਹੈ ਜਿਸ ਦੇ ਰਾਹੀਂ ਇਹ ਹੈ ਕਿ ਪੰਚਾਇਤ ਵਾਲੇ ਪੈਸੇ ਇਕੱਠੇ ਨਾ ਕਰਨ। ਕੋਈ ਸਿਸਟਮ ਹੋਵੇ ਜਿੱਥੇ ਲੋਕੀਂ ਪੈਸਾ ਜਮ੍ਹਾਂ ਕਰਵਾਉਣ ਅਤੇ ਇਸ ਨੂੰ ਰੈਗੂਲਰਾਈਜ਼ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਡਿਪਾਰਟਮੈਂਟ ਰਿਸਪਾਂਸੀਬਿਲਟੀ ਲਵੇ। ਜਿਹੜਾ ਤੁਹਾਡਾ ਜੇ.ਈ ਹੈ, ਉਹ ਡਿਪਾਰਟਮੈਂਟ ਦੇ ਰਾਹੀਂ ਹਰ ਘਰ ਵਿੱਚ ਬਿਲ ਪਹੁੰਚਦੇ ਕਰ ਦੇਵੇ।

**ਮੰਤਰੀ:** ਜੇ.ਈ. ਰਾਹੀਂ ਕਰੀਏ ਜਾਂ ਕੋਈ ਥਰਡ ਪਾਰਟੀ ਸਿਸਟਮ ਅਡਾਪਟ ਕਰੀਏ, ਕੁਝ ਵੀ ਕਰੀਏ, ਜ਼ਰੂਰ ਕਰ ਦਿਆਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸੀਵਰੇਜ ਦਾ ਜ਼ਰੂਰ ਕਰ ਦਿਓ ਜੀ। ਇਸ ਤਰ੍ਹਾਂ ਦੇ ਪੰਜਾਬ ਵਿੱਚ ਥੋੜ੍ਹੇ ਜਿਹੇ ਪਿੰਡ ਹੀ ਹਨ, ਜ਼ਿਆਦਾ ਨਹੀਂ ਹਨ।

**ਮੰਤਰੀ:** ਜਿਹੜਾ ਸੀਵਰੇਜ ਦਾ ਸਿਸਟਮ ਹੈ, ਜਿੱਥੇ ਜਿੱਥੇ ਖਰਾਬ ਹੈ, ਤੁਸੀਂ ਮੈਨੂੰ ਚਿੱਠੀ ਲਿਖ ਦਿਓ, ਮੈਂ ਜ਼ਰੂਰ ਕਰਵਾ ਦਿਆਂਗਾ। (ਵਿਘਨ) ਮੈਂ ਜ਼ਰੂਰ ਕਰਵਾ ਦਿਆਂਗਾ।

**ਸਰਦਾਰ ਹਰਪ੍ਰਤਾਪ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਸਵਾਲ ਕਰਨਾ ਚਾਹੁੰਦਾ ਹਾਂ ਕਿ ਸਾਡੇ ਬਾਰਡਰ ਦਾ ਇਲਾਕਾ ਹੈ, ਸਾਡੀਆਂ ਜਿਹੜੀਆਂ ਬਾਰਡਰ ਦੀਆਂ ਵਾਟਰ ਟੈਂਕੀਆਂ ਹਨ, ਕਿਸੇ ਦਾ 10 ਲੱਖ ਰੁਪਿਆ ਹੈ, ਕਿਸੇ ਦਾ 12 ਲੱਖ ਰੁਪਿਆ ਬਿਲ ਦਾ ਚਲਿਆ ਗਿਆ ਹੈ ਜੀ। ਪੈਸਾ ਕੋਈ ਜਮ੍ਹਾਂ ਕਰਵਾਉਣ ਨੂੰ ਤਿਆਰ ਨਹੀਂ ਹੈ। ਅਸੀਂ ਜਿਸ ਦਿਨ ਬਜਟ ਦੀ ਤਿਆਰੀ ਕਰ ਰਹੇ ਸੀ, ਇੱਕ ਬੇਨਤੀ ਕੀਤੀ ਸੀ, ਫਾਈਨਾਂਸ ਮਨਿਸਟਰ ਸਾਹਿਬ ਨੂੰ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਿ ਸਾਡੀ ਜਦੋਂ ਪਿੰਡਾਂ ਦੀ ਜ਼ਮੀਨ ਦੀ ਆਕਸ਼ਨ ਹੁੰਦੀ ਹੈ, ਉਸ ਦਾ ਸਾਡੇ ਕੋਲ ਤਕਰੀਬਨ 10 ਲੱਖ, 12 ਲੱਖ ਅਤੇ 15 ਲੱਖ ਰੁਪਏ ਤੱਕ ਪੈਸਾ ਇਕੱਠਾ ਹੋ ਜਾਂਦਾ ਹੈ। ਕੀ ਸਾਨੂੰ ਮੰਤਰੀ ਸਾਹਿਬ ਅਲਾਓ ਕਰਨਗੇ, ਕੋਈ ਪਰਪੋਜ਼ਲ ਅਜਿਹੀ ਬਣੇਗੀ, ਕਿ ਜਿਹੜਾ ਬੋਲੀ ਦਾ ਪੈਸਾ ਹੈ, ਉਸ ਵਿੱਚੋਂ ਕੁਝ ਪੈਸਾ ਇਸ ਕੰਮ ਲਈ ਯੂਜ਼ ਕਰ ਲਈਏ ਕਿਉਂਕਿ ਸਾਡੀ ਗਰੀਬ ਆਬਾਦੀ ਬਹੁਤ ਹੈ, ਉਹ ਬਿਲ ਨਹੀਂ ਦੇ ਸਕਦੇ। ਉਹ ਰਾਸ਼ੀ ਡਿਊ ਹੈ, ਬਿਲ ਖੜ੍ਹਾ ਹੈ,ਸਾਡੀ ਲੜਾਈ ਇਸ ਕਰਕੇ ਹੀ ਬਿਜਲੀ ਬੋਰਡ ਨਾਲ ਰਹਿੰਦੀ ਹੈ ਕਿ ਉਹ ਕੁਨੈਕਸ਼ਨ ਕੱਟ ਦਿੰਦੇ ਹਨ ਅਤੇ ਅਸੀਂ ਫਿਰ ਲਵਾਉਂਦੇ ਹਾਂ। ਸਪੀਕਰ ਸਾਹਿਬ, ਮੰਤਰੀ ਸਾਹਿਬ ਦੱਸ ਦੇਣ ਕਿ ਕੀ ਅਜਿਹੀ ਤਜਵੀਜ਼ ਬਣੇਗੀ ਕਿ ਸਾਨੂੰ ਕੁਝ ਪਰਸੈਂਟੇਜ ਹੀ ਅਲਾਓ ਕਰ ਦੇਣ? 20%, 30%ਜਾਂ 50% ਤੱਕ ਸਾਡੀ ਹੱਦ ਬੰਨ ਦੇਣ। ਸਾਡਾ ਬੜਾ ਵੱਡਾ ਕੰਮ ਹੋ ਜਾਏਗਾ । ਅਦਰਵਾਈਜ਼ ਸਾਡੇ ਇਨ੍ਹਾਂ ਪਿੰਡਾਂ ਦੀ ਬਹੁਤ ਵੱਡੀ ਪ੍ਰਾਬਲਮ ਹੈ।

**ਮੰਤਰੀ:** ਸਪੀਕਰ ਸਾਹਿਬ, ਇਹ ਪਾਸੀਬਲ ਨਹੀਂ ਹੈ ਕਿ ਪੰਚਾਇਤਾਂ ਤੇ ਖਰਚਾ ਪਾਇਆ ਜਾ ਸਕੇ। ਪਾਣੀ ਹਰ ਘਰ ਵਿੱਚ ਇਨਡਿਵੀਜ਼ੂਅਲੀ ਜਾਂਦਾ ਹੈ। ਹਰ ਘਰ ਬਿਲ ਦੇਣ ਨੂੰ ਤਿਆਰ ਹੈ। ਆਪਾਂ ਹਰ ਗੱਲ ਮੁਫਤ ਦੇਣ ਲਈ ਲੋਕਾਂ ਨੂੰ ਨਾ ਗਿਝਾ ਲਈਏ ਕਿ ਆਹ ਵੀ ਮੁਫਤ, ਉਹ ਵੀ ਮੁਫਤ। ਬਿਲ ਤਾਂ ਲੋਕ ਦਿੰਦੇ ਹਨ, ਸਿਰਫ ਸਾਡਾ ਕੁਲੈਕਸ਼ਨ ਕਰਨ ਦਾ ਸਿਸਟਮ ਠੀਕ ਨਹੀਂ ਹੈ। ਉਹ ਸਿਸਟਮ ਠੀਕ ਹੋ ਜਾਣਾ ਹੈ। ਇਹ ਜਿਹੜਾ ਤੁਸੀਂ ਪ੍ਰੋਗਰਾਮ ਦੇ ਰਹੇ ਹੋ, ਇਹ ਲਾਗੂ ਨਹੀਂ ਹੋ ਸਕਦਾ।

------------

## ਚੂਸਲੇਵਾੜ ਵਿਖੇ ਸੋਮਾ ਕੰਪਨੀ ਦੁਆਰਾ ਬਣਾਏ ਮਾਲ ਗੁਦਾਮਾਂ ਦੇ ਵੇਰਵੇ

*980. **ਸਰਦਾਰ ਹਰਮਿੰਦਰ ਸਿੰਘ ਗਿੱਲ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਪੱਟੀ ਵਿਧਾਨ ਸਭਾ ਚੋਣ ਹਲਕੇ ਵਿੱਚ ਚੂਸਲੇਵਾੜ ਵਿਖੇ ਸੋਮਾ ਕੰਪਨੀ ਦੁਆਰਾ ਬਣਾਏ ਮਾਲ ਗੁਦਾਮਾਂ ਦੇ ਵੇਰਵੇ ਕੀ ਹਨ ਅਤੇ ਮਾਲ ਗੁਦਾਮਾਂ ਲਈ ਕੁੱਲ ਜ਼ਮੀਨ ਕਿੰਨੀ ਹੈ ਅਤੇ ਇਨ੍ਹਾਂ ਮਾਲ ਗੁਦਾਮਾਂ ਵਿੱਚ ਭੰਡਾਰ ਕੀਤੇ ਜਾ ਰਹੇ ਅਨਾਜ ਦੀ ਕੁੱਲ ਮਾਤਰਾ ਕਿੰਨੀ ਹੈ;

(ਅ) ਕੀ ਉਪਰੋਕਤ ਜ਼ਮੀਨ ਨੂੰ ਹਥਿਆਉਣ ਲਈ ਇਸ ਕੰਪਨੀ ਦੇ ਮਾਲਕਾਂ ਦੁਆਰਾ ਦਿੱਤੀ ਗਈ ਰਿਸ਼ਵਤ ਜੇਕਰ ਕੋਈ ਹੋਵੇ, ਸਬੰਧੀ ਸਰਕਾਰ ਕੋਈ ਜਾਂਚ-ਪੜਤਾਲ ਕਰਨ ਬਾਰੇ ਹੁਕਮ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਕੈਪਟਨ ਅਮਰਿੰਦਰ ਸਿੰਘ:** (ੳ) ਪੱਟੀ ਵਿਧਾਨ ਸਭਾ ਚੋਣ ਹਲਕੇ ਵਿੱਚ ਪਿੰਡ ਚੂਸਲੇਵਾੜ ਵਿਖੇ ਸੋਮਾ ਕੰਪਨੀ ਦੁਆਰਾ 10 ਸਾਲਾ ਲੀਜ਼ ਅਤੇ ਸਰਵਿਸ ਐਗਰੀਮੈਂਟ ਤਹਿਤ 2,44,500 ਐਮ.ਟੀ. ਕਪੈਸਿਟੀ ਦਾ ਪੀ.ਈ.ਜੀ. ਗੁਦਾਮ ਬਣਾਇਆ ਗਿਆ ਹੈ। ਇਸ ਗੁਦਾਮ ਦੀ ਉਸਾਰੀ 84 ਏਕੜ ਜ਼ਮੀਨ ਵਿੱਚ ਕੀਤੀ ਗਈ ਹੈ। ਇਸ ਗੁਦਾਮ ਵਿੱਚ ਮਿਤੀ 16.03.2018 ਨੂੰ 53,85,759 ਕਣਕ ਦੀਆਂ ਬੋਰੀਆਂ (50 ਕਿਲੋ ਪ੍ਰਤੀ ਬੋਰੀ) ਭਾਵ 2,68,675.83 ਐਮ.ਟੀ. ਕਣਕ ਭੰਡਾਰ ਹੋਣੀ ਹੈ।

(ਅ) ਇਸ ਸਬੰਧੀ ਕੋਈ ਜਾਣਕਾਰੀ ਵਿਭਾਗ ਦੇ ਰਿਕਾਰਡ ਤੇ ਨਹੀਂ ਹੈ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਜਿਹੜੀ ਸੋਮਾ ਕੰਪਨੀ ਨੇ ਸਾਡੇ ਉਥੇ ਗੋਦਾਮ ਲਗਾਇਆ ਹੈ, ਇਹ ਸਾਡੇ ਹਲਕੇ ਦਾ ਬਹੁਤ ਵੱਡਾ ਕੁਰੱਪਸ਼ਨ ਦਾ ਮੈਮੋਰੀਅਲ ਹੈ। ਮੇਰੇ ਕੋਲ ਸਬੂਤ ਹਨ ਕਿ ਪਿਛਲੇ ਮੰਤਰੀ ਸਾਹਿਬ ਨੇ ਉਸ ਸੋਮਾ ਕੰਪਨੀ ਨੂੰ ਗੁਦਾਮ ਦੇਣ ਵਾਸਤੇ 8 ਕਰੋੜ ਰੁਪਏ ਦੀ ਜ਼ਮੀਨ ਕਸੌਲੀ ਲਈ ਹੈ। ਜੇ ਮਾਨਯੋਗ ਸੀ.ਐਮ ਸਾਹਿਬ ਮੈਨੂੰ ਇਜਾਜ਼ਤ ਦੇਣ ਤਾਂ ਮੈਂ ਸਾਰੇ ਸਬੂਤ ਲਿਆ ਦਿਆਂਗਾ ਤਾਂ ਜੋ ਇਨਕੁਆਰੀ ਕਰਵਾਈ ਜਾ ਸਕੇ ਕਿਉਂਕਿ ਸਾਡੇ ਇਲਾਕੇ ਵਿੱਚ ਬੜੀ ਵਾਰੀ ਠੱਗੀ ਵੱਜੀ ਹੈ। ਸਾਡਾ ਇੱਕ ਪਿੰਡ ਚੂਸਲੇਵਾੜ ਹੈ, ਉਸ ਦੇ ਨਾਲ ਹੀ ਗੁਦਾਮ ਬਣੇ ਹਨ, ਸਾਰਾ ਪਿੰਡ ਸੁਸਰੀ ਨਾਲ ਭਰ ਜਾਂਦਾ ਹੈ। ਜ਼ਬਰਦਸਤੀ ਲੋਕਾਂ ਕੋਲੋਂ ਜ਼ਮੀਨਾਂ ਹਥਿਆਈਆਂ ਗਈਆਂ ਹਨ। ਜਿਹੜਾ ਮੇਨ ਫੂਡ ਸਕੈਮ ਹੋਇਆ ਹੈ, ਉਸ ਦਾ ਸਾਰਾ ਕੰਟ੍ਰੋਲ ਚੂਸਲੇਵਾਲ ਗੁਦਾਮ ਤੋਂ ਚਲਦਾ ਹੈ। ਜੇ ਕਹੋ ਤਾਂ ਮੈਂ ਸਾਰੇ ਸਬੂਤ ਦੇ ਦਿਆਂਗਾ। ਤੁਸੀਂ ਇਨਕੁਆਰੀ ਕਰਵਾ ਦਿਓ ਜੀ।

**ਮੁੱਖ ਮੰਤਰੀ:** ਕੋਈ ਪ੍ਰਾਬਲਮ ਹੀ ਨਹੀਂ ਹੈ। ਇਹ ਮੈਨੂੰ ਸਾਰੀ ਡਿਟੇਲ ਦੇ ਦੇਣ। We want to end corruption ਅਤੇ ਅਗਰ ਇਹ ਕੁੱਰਪਸ਼ਨ ਦਾ ਕੋਈ ਹਿੱਸਾ ਹੈ ਤਾਂ ਇਹ ਲਿਖ ਕੇ ਦੇ ਦੇਣ ਅਸੀਂ ਕਾਰਵਾਈ ਕਰ ਦਿਆਂਗੇ।

**ਮਾਨਯੋਗ ਸਪੀਕਰ:** ਤੁਸੀਂ ਲਿਖ ਕੇ ਦੇ ਦਿਓ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਸਵਾਲ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

------------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਲੰਧਰ ਸ਼ਹਿਰ ਵਿੱਚ ਸਿਟੀ ਬੱਸ ਸਰਵਿਸ ਨੂੰ ਮੁੜ ਸ਼ੁਰੂ ਕਰਨਾ

*1116. **ਸ਼੍ਰੀ ਰਜਿੰਦਰ ਬੇਰੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਜਲੰਧਰ ਸ਼ਹਿਰ ਵਿੱਚ ਬੰਦ ਹੋਈ ਸਿਟੀ ਬੱਸ ਸਰਵਿਸ ਨੂੰ ਮੁੜ ਸ਼ੁਰੂ ਕਰਨ ਦਾ ਕੋਈ ਸੁਝਾਅ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ;

(ਅ) ਜੇਕਰ ਅਜਿਹਾ ਨਹੀਂ ਤਾਂ ਸਿਟੀ ਬੱਸ ਤੋਂ ਇਲਾਵਾ ਹੋਰ ਕੋਈ ਸਰਕਾਰੀ ਤੌਰ ਤੇ ਪਬਲਿਕ ਟਰਾਂਸਪੋਰਟ ਮੁਹੱਈਆ ਕਰਵਾਉਣ ਬਾਰੇ ਕੋਈ ਸੁਝਾਅ ਵਿਚਾਰ ਅਧੀਨ ਹੈ, ਜੇ ਹਾਂ ਤਾਂ ਵੇਰਵਾ ਕੀ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ** : (ੳ) ਹਾਂ ਜੀ, ਜਲੰਧਰ ਸ਼ਹਿਰ ਵਿੱਚ ਬੰਦ ਹੋਈ ਸਿਟੀ ਬੱਸ ਸਰਵਿਸ ਨੂੰ ਹੁਣ ਸ਼ੁਰੂ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ। ਹੁਣ ਸਮਾਰਟ ਸਿਟੀ ਮਿਸ਼ਨ ਅਧੀਨ ਸਿਟੀ ਬੱਸ ਸਰਵਿਸ ਨੂੰ ਚਾਲੂ ਕੀਤਾ ਜਾਵੇਗਾ। ਇਹ ਪ੍ਰਾਜੈਕਟ ਜਲੰਧਰ ਸਮਾਰਟ ਸਿਟੀ ਲਿਮਿਟਿਡ (SPV) ਵੱਲੋਂ ਲਾਗੂ ਕੀਤਾ ਜਾਵੇਗਾ। ਇਸ ਪ੍ਰਾਜੈਕਟ ਅਧੀਨ ਸ਼ਹਿਰ ਵਿੱਚ ਚੱਲ ਰਹੇ ਡੀਜ਼ਲ ਆਟੋਜ਼ ਨੂੰ ਸੀ.ਐਨ.ਜੀ. (CNG) ਵਿੱਚ ਤਬਦੀਲ ਕਰਨ ਦੀ ਵੀ ਯੋਜਨਾ ਹੈ। ਇਸ ਤੋਂ ਇਲਾਵਾ ਸ਼ਹਿਰ ਵਿੱਚ ਈ–ਰਿਕਸ਼ਾਜ਼ ਵੀ ਮੁਹੱਈਆ ਕਰਵਾਏ ਜਾਣਗੇ।

(ਅ) ਉਪਰੋਕਤ ਅਨੁਸਾਰ।

------------

### ਹਲਕਾ ਬਾਘਾ ਪੁਰਾਣਾ ਦੀਆਂ ਪੰਚਾਇਤੀ ਜ਼ਮੀਨਾਂ ਦੀ ਬੋਲੀ ਕਰਵਾਉਣਾ

*1050. **ਸਰਦਾਰ ਬਲਦੇਵ ਸਿੰਘ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਹਲਕਾ ਬਾਘਾ ਪੁਰਾਣਾ ਦੀਆਂ ਪੰਚਾਇਤੀ ਜ਼ਮੀਨਾਂ ਦੀ ਬੋਲੀ ਕਰਵਾਉਣ ਦੀ ਕੋਈ ਯੋਜਨਾ ਹੈ; ਜੇਕਰ ਹੈ ਤਾਂ ਕਦੋਂ ਅਤੇ ਉਸ ਦੇ ਵੇਰਵੇ ਕੀ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** : ਸ਼੍ਰੀਮਾਨ ਜੀ, ਹਾਂ ਜੀ। ਹਲਕਾ ਬਾਘਾ ਪੁਰਾਣਾ ਵਿਖੇ ਸ਼ਾਮਲਾਤ ਜ਼ਮੀਨਾਂ ਦੀ ਬੋਲੀ ਸਾਲ 2018–19 ਦੌਰਾਨ ਅਪਰੈਲ ਮਹੀਨੇ ਵਿੱਚ ਸ਼ੁਰੂ ਕੀਤੀ ਜਾਵੇਗੀ, ਬੋਲੀ ਵਿਭਾਗ ਵੱਲੋਂ ਜਾਰੀ ਹਦਾਇਤਾਂ/ਰੂਲਾਂ ਅਨੁਸਾਰ ਪਬਲੀਸਿਟੀ ਕਰਨ ਉਪਰੰਤ ਕੀਤੀ ਜਾਵੇਗੀ।

---------

## UNSTARRED QUESTIONS AND ANSWERS
## ਟ੍ਰਾਮੈਡੋਲ ਗੋਲੀਆਂ ਦੀ ਸਪਲਾਈ

141. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਹਾਲ ਹੀ ਵਿੱਚ ਟ੍ਰਾਮੈਡੋਲ ਨਾਮ ਦੀਆਂ 6 ਕਰੋੜ 10 ਲੱਖ ਦੀਆਂ ਗੋਲੀਆਂ ਦੀ ਖਰੀਦ ਸਬੰਧੀ ਦੁਬਈ ਅਤੇ ਲੀਬੀਆ ਤੋਂ ਈ.ਮੇਲ ਰਾਹੀਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਪਲਾਈ ਕਰਨ ਵਾਲੀ ਫਰਮ ਪਾਸ ਆਰਡਰ ਪ੍ਰਾਪਤ ਹੋਏ ਸਨ;

(ਅ) ਕੀ ਇਹ ਵੀ ਠੀਕ ਹੈ ਕਿ ਈਮੇਲ ਕਰਨ ਵਾਲੀ ਫਰਮ ਦਾ ਕੋਈ ਅਤਾ ਪਤਾ ਜਾਂ ਟਿਕਾਣੇ ਸਬੰਧੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਪਲਾਈ ਕਰਨ ਵਾਲੀ ਫਰਮ ਪਾਸ ਕੋਈ ਦਸਤਾਵੇਜ਼ ਨਹੀਂ ਹਨ;

(ੲ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਦਰਜ ਗੋਲੀਆਂ ਦਾ ਆਰਡਰ ਦਹਿਸ਼ਤਗਰਦਾਂ ਦੇ ਹੱਥ ਲੱਗਣ ਤੋਂ ਪਹਿਲਾਂ ਪਤਾ ਲੱਗ ਗਿਆ ਹੈ;

(ਸ) ਜੇਕਰ ਉਪਰੋਕਤ ਭਾਗ (ੳ), (ਅ) ਅਤੇ (ੲ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਇਸ ਤੋਂ ਪਹਿਲਾਂ ਕਿੰਨੀ ਟ੍ਰਾਮੈਡੋਲ ਗੋਲੀਆਂ ਦੀ ਖੇਪ ਵਿਦੇਸ਼ ਈਮੇਲ ਦੇ ਆਰਡਰ ਤੇ ਭੇਜੀ ਜਾ ਚੁੱਕੀ ਹੈ ਅਤੇ ਪੰਜਾਬ ਸਰਕਾਰ ਇਸ ਫਰਮ ਦੇ ਖਿਲਾਫ ਕੀ ਕਾਰਵਾਈ ਕਰ ਰਹੀ ਹੈ?

**ਸ਼੍ਰੀ ਬ੍ਰਹਮ ਮਹਿੰਦਰਾ** : ਸ਼੍ਰੀਮਾਨ ਜੀ, (ੳ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਸਾਲ 2013 ਵਿੱਚ ਮੈਸ. ਪਰਫੈਕਟ ਟਰੇਡਿੰਗ ਕੰਪਨੀ, ਡੁਬਈ ਨੇ ਟ੍ਰਾਮੈਡੋਲ ਗੋਲੀਆਂ ਇੰਪੋਰਟ ਕਰਨ ਲਈ ਖਰੀਦ ਆਰਡਰ ਨੰਬਰ ਪੀ.ਟੀ./ਆਰ.ਆਈ./8007/12-13 ਮਿਤੀ 15.01.2013 ਰਾਹੀਂ ਮੈਸ. ਰੋਯਲ ਇੰਟਰਨੈਸ਼ਨਲ, ਅੰਮ੍ਰਿਤਸਰ ਨੂੰ ਆਰਡਰ ਦਿੱਤਾ ਸੀ (ਜੋ ਕਿ ਝੰਡੀ-ੳ* ਤੇ ਨੱਥੀ ਹੈ) ਮੈਸ. ਰੋਯਲ ਇੰਟਰਨੈਸ਼ਨਲ, ਅੰਮ੍ਰਿਤਸਰ ਵੱਲੋਂ ਟ੍ਰਾਮੈਡੋਲ ਗੋਲੀਆਂ ਦਾ ਨਿਰਯਾਤ ਕਰਨ ਲਈ ਦਵਾ ਨਿਰਮਾਤਾ ਫਰਮ ਮੈਸ. ਰੈਮਸਨ ਰੈਮੀਡੀਜ਼, ਅੰਮ੍ਰਿਤਸਰ ਨੂੰ ਦਵਾ ਨਿਰਮਾਣ ਦਾ ਆਰਡਰ ਦਿੱਤਾ ਸੀ (ਜੋ ਕਿ ਝੰਡੀ-ਅ* ਤੇ ਨੱਥੀ ਹੈ), ਉਕਤ ਆਰਡਰ ਦੇ ਆਧਾਰ ਤੇ ਮੈਸ. ਰੈਮਸਨ ਰੈਮੀਡੀਜ਼, ਅੰਮ੍ਰਿਤਸਰ ਨੂੰ ਸੈਂਟਰਲ ਡਰੱਗਜ਼ ਸਟੈਂਡਰਡ ਕੰਟਰੋਲ ਆਰਗੇਨਾਈਜ਼ੇਸ਼ਨ (ਸੀ.ਡੀ.ਐਸ.ਸੀ.ਓ.) ਭਾਰਤ ਸਰਕਾਰ, ਦੇ ਬੱਦੀ ਦਫ਼ਤਰ ਵੱਲੋਂ ਦਵਾਈਆਂ ਦੀ ਐਕਸਪੋਰਟ ਕਰਨ ਵਾਸਤੇ ਪ੍ਰਵਾਨਗੀ ਜਾਰੀ ਕੀਤੀ ਸੀ (ਜੋ ਕਿ ਝੰਡੀ-ੲ* ਤੇ ਨੱਥੀ ਹੈ), ਕਿਉਂਜੋ ਦਵਾਈਆਂ ਐਕਸਪੋਰਟ ਕਰਨ ਸਬੰਧੀ ਅਧਿਕਾਰੀ ਭਾਰਤ ਸਰਕਾਰ ਕੋਲ ਹੀ ਹਨ।

(ਅ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਦੁਬਈ ਸਥਿਤ ਮੈਸ. ਪਰਫੈਕਟ ਟਰੇਡਿੰਗ ਕੰਪਨੀ ਦੇ ਆਰਡਰ ਦੇ ਆਧਾਰ ਤੇ ਸੈਂਟਰਲ ਡਰੱਗਜ਼ ਸਟੈਂਡਰਡ ਕੰਟਰੋਲ ਆਰਗੇਨਾਈਜ਼ੇਸ਼ਨ (ਸੀ.ਡੀ.ਐਸ.ਸੀ.ਓ.) ਭਾਰਤ ਸਰਕਾਰ ਵੱਲੋਂ ਦਵਾਈ ਟ੍ਰਾਮੈਡੋਲ ਗੋਲੀਆਂ ਦਾ ਐਕਸਪੋਰਟ ਕਰਨ ਵਾਸਤੇ ਮੈਸ. ਰੈਮਸਨ ਰੈਮੀਡੀਜ਼, ਅੰਮ੍ਰਿਤਸਰ ਨੂੰ ਪ੍ਰਵਾਨਗੀ ਜਾਰੀ ਕੀਤੀ ਸੀ (ਝੰਡੀ-ੲ*)

---

* Placed in the Revisor Branch.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ੲ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਇਸ ਬਾਰੇ ਵਿਭਾਗ ਨੂੰ ਕੋਈ ਪੁਖਤਾ ਜਾਣਕਾਰੀ ਨਹੀਂ ਸੀ, ਕਿਉਂਕਿ ਪੰਜਾਬ ਸਰਕਾਰ, ਫੂਡ ਐਂਡ ਡਰੱਗਜ਼ ਐਡਮਿਨਿਸਟ੍ਰੇਸ਼ਨ ਦਾ ਅਧਿਕਾਰ ਖੇਤਰ ਸਿਰਫ ਸੈਂਟਰਲ ਡਰੱਗਜ਼ ਸਟੈਂਡਰਡ ਕੰਟਰੋਲ ਆਰਗੇਨਾਈਜ਼ੇਸ਼ਨ (ਸੀ.ਡੀ.ਐਸ.ਸੀ.ਓ.) ਭਾਰਤ ਸਰਕਾਰ ਵੱਲੋਂ ਜਾਰੀ ਕੀਤੀ ਗਈ ਪ੍ਰਵਾਨਗੀ ਦੇ ਆਧਾਰ ਤੇ ਦੇ ਕੰਟਰੀ ਸਪੈਸਿਫਿਕ ਅਤੇ ਕੁਆਇੰਟਿਟੀ ਸਪੈਸਿਫਿਕ ਦਵਾਈਆਂ ਦਾ ਨਿਰਮਾਣ ਕਰਨ ਦੀ ਇਜਾਜ਼ਤ ਦੇਣ ਤੱਕ ਹੀ ਮਾਮਲਾ ਸੀਮਿਤ ਸੀ।

(ਸ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਉਪਰੋਕਤ ਮਾਮਲਾ ਨਾਰਕੋਟਿਕ ਕੰਟਰੋਲ ਬਿਊਰੋ ਵੱਲੋਂ ਵਿਭਾਗ ਦੇ ਧਿਆਨ ਵਿੱਚ ਲਿਆਂਦਾ ਗਿਆ ਸੀ ਜਿਸ ਦੇ ਆਧਾਰ ਤੇ ਪੜਤਾਲ ਕਰਨ ਉਪਰੰਤ ਦਵਾਈ ਨਿਰਮਾਤਾ ਕੰਪਨੀ ਮੈਸ. ਰੈਮਸਨ ਰੈਮੀਡੀਜ਼, ਅੰਮ੍ਰਿਤਸਰ ਦੀ ਟ੍ਰਾਮੈਡੋਲ ਦੀ ਗੋਲੀਆਂ ਬਣਾਉਣ ਦੀ ਮਨਜ਼ੂਰੀ ਰੱਦ ਕਰ ਦਿੱਤੀ ਗਈ ਸੀ ਅਤੇ ਇਸ ਦੇ ਨਾਲ ਹੀ ਫਰਮ ਦੇ ਟੈਬਲੇਟ ਸੈਕਸ਼ਨ ਦੀ ਪ੍ਰਵਾਨਗੀ 15 ਦਿਨਾਂ ਲਈ ਮੁਅੱਤਲ ਕਰ ਦਿੱਤੀ ਗਈ ਸੀ, ਜੋ ਕਿ ਝੰਡੀ-ਸ* ਤੇ ਨੱਥੀ ਹੈ। ਐਕਸਪੋਰਟ ਕਰਨ ਵਾਲੀ ਫਰਮ ਮੈਸ. ਰੋਯਲ ਇੰਟਰਨੈਸ਼ਨਲ, ਅੰਮ੍ਰਿਤਸਰ ਦੀ ਟ੍ਰਾਮੈਡੋਲ ਦਵਾਈ ਐਕਸਪੋਰਟ ਕਰਨ ਦੀ ਪ੍ਰਵਾਨਗੀ ਅਗਲੇ ਹੁਕਮਾਂ ਤੱਕ ਮੁਅੱਤਲ ਕਰ ਦਿੱਤੀ ਗਈ ਸੀ, ਜੋ ਕਿ ਝੰਡੀ-ਹ* ਤੇ ਨੱਥੀ ਹੈ। ਇੱਥੇ ਇਹ ਵੀ ਸਪਸ਼ਟ ਕੀਤਾ ਜਾਂਦਾ ਹੈ ਕਿ ਸੀ.ਡੀ.ਐਸ.ਸੀ.ਓ. ਜੋ ਕਿ ਸੈਂਟਰਲ ਲਾਈਸੈਂਸ ਅਪਰੂਵਿੰਗ ਅਥਾਰਟੀ ਹੈ, ਜਦੋਂ ਕਿ ਰਾਜ ਸਰਕਾਰ ਦੀ ਡਰੱਗਜ਼ ਕੰਟਰੋਲ ਐਡਮਿਨਿਸਟ੍ਰੇਸ਼ਨ ਕੋਲ ਲਾਈਸੈਂਸ ਜਾਰੀ ਕਰਨ ਅਤੇ ਨਵੀਨੀਕਰਨ ਦੇ ਅਧਿਕਾਰ ਪ੍ਰਾਪਤ ਹਨ, ਜਿਸ ਕਾਰਨ ਨਿਰਮਾਣਕਰਤਾ ਫਰਮਾਂ ਅਤੇ ਦਵਾ ਵਿਕਰੇਤਾ ਫਰਮਾਂ ਵਿਰੁੱਧ ਨਿਯਮਾਂ ਅਨੁਸਾਰ ਕਾਰਵਾਈ ਰਾਜ ਸਰਕਾਰ ਵੱਲੋਂ ਕੀਤੀ ਜਾਂਦੀ ਹੈ।

-------------

## ਖੁੱਲ੍ਹੇ ਪਲਿੰਥ ਵਿੱਚ ਸਟੋਰ ਕੀਤੀ ਕਣਕ ਦੇ ਖਰਾਬ ਹੋਣ ਦੇ ਵੇਰਵੇ

142. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਧਰਮਕੋਟ ਸਬ-ਡਵੀਜ਼ਨ, ਜ਼ਿਲ੍ਹਾ ਮੋਗਾ ਵਿਖੇ ਪਿਛਲੇ 2 ਸਾਲਾਂ ਵਿੱਚ ਮਾਰਕਫੈੱਡ ਵੱਲੋਂ ਖੁੱਲ੍ਹੇ ਪਲਿੰਥ ਵਿੱਚ ਸਟੋਰ ਕੀਤੀ 1.45 ਲੱਖ ਬੋਰੀ ਕਣਕ ਜਿਸ ਦੀ ਕੀਮਤ 10 ਕਰੋੜ ਰੁਪਏ ਬਣਦੀ ਹੈ, ਖਰਾਬ ਹੋਣ ਕਾਰਨ ਖਾਣਯੋਗ ਨਹੀਂ ਹੈ;

(ਅ) ਜੇਕਰ ਉਪਰੋਕਤ ਭਾਗ-ੳ ਦਾ ਉੱਤਰ ਹਾਂ ਵਿੱਚ ਹੋਵੇ ਤਾਂ ਵਿੱਤੀ ਨੁਕਸਾਨ ਲਈ ਕਿਹੜੇ ਅਧਿਕਾਰੀ ਜ਼ਿੰਮੇਵਾਰ ਹਨ ਅਤੇ ਪੰਜਾਬ ਸਰਕਾਰ ਉਨ੍ਹਾਂ ਖਿਲਾਫ ਕੀ ਕਾਰਵਾਈ ਕਰ ਰਹੀ ਹੈ;

---

* Placed in the Revisor Branch.

(ੲ) ਦੋ ਸਾਲ ਦੇ ਅਰਸੇ ਵਿੱਚ ਜ਼ਿਲ੍ਹਾ ਪੱਧਰ ਤੇ ਕਿਹੜੇ-ਕਿਹੜੇ ਅਧਿਕਾਰੀਆਂ ਨੇ ਇਹ ਧਿਆਨ ਵਿੱਚ ਕਿਉਂ ਨਹੀਂ ਲਿਆਂਦਾ ਕਿ ਬਿਨਾ ਕਵਰ ਕੀਤੀ ਕਣਕ ਖਰਾਬ ਹੋ ਰਹੀ ਹੈ;

(ਸ) ਵਿੱਤੀ ਨੁਕਸਾਨ ਦੀ ਪੂਰਤੀ ਕਿਸ ਤਰ੍ਹਾਂ ਕੀਤੀ ਜਾਵੇਗੀ?

**ਕੈਪਟਨ ਅਮਰਿੰਦਰ ਸਿੰਘ** : (ੳ) ਹਾਂ ਜੀ, ਸਬ-ਡਵੀਜ਼ਨ ਧਰਮਕੋਟ, ਜ਼ਿਲ੍ਹਾ ਮੋਗਾ ਵਿਖੇ ਮਾਰਕਫੈੱਡ ਵੱਲੋਂ ਸੁਖਦੇਵ ਓਪਨ ਪਲਿੰਥ, ਸੁੰਦਰੀ ਓਵਨ ਪਲਿੰਥ ਅਤੇ ਸੁਧੀਰ ਓਪਨ ਪਲਿੰਥ ਤੇ ਭੰਡਾਰ ਕੀਤੀ ਫਸਲੀ ਸਾਲ 2014-15 ਦੀ ਕਣਕ ਵਿੱਚੋਂ 1,23,560 ਬੋਰੀਆਂ (50 ਕਿਲੋ ਵਜ਼ਨੀ) ਜੋ ਕਿ 6178 ਐਮ.ਟੀ. ਬਣਦੀ ਹੈ, ਨੂੰ ਪਿਛਲੇ 2 ਸਾਲਾਂ ਦੌਰਾਨ ਐਫ.ਸੀ.ਆਈ. ਵੱਲੋਂ ਨਾਕਾਰਾ ਘੋਸ਼ਿਤ ਕੀਤਾ ਗਿਆ ਹੈ। ਇਸ ਕਣਕ ਦੀ ਅੰਦਾਜ਼ਨ ਕੀਮਤ 15,55,71,307/- ਰੁਪਏ ਬਣਦੀ ਹੈ। ਇਸ ਨਾਕਾਰਾ ਘੋਸ਼ਿਤ ਕਣਕ ਨੂੰ ਖਾਣਯੋਗ ਨਾ ਹੋਣ ਕਰਕੇ ਮਾਰਕਫੈੱਡ ਵੱਲੋਂ ਭਾਰਤ ਸਰਕਾਰ/ਐਫ.ਸੀ.ਆਈ. ਦੀ ਹਦਾਇਤਾਂ ਅਨੁਸਾਰ ਟੈਂਡਰਾਂ ਰਾਹੀਂ ਚਾਲੂ ਸਾਲ ਦੌਰਾਨ ਵੇਚ ਦਿੱਤਾ ਗਿਆ ਹੈ।

(ਅ) ਮਾਰਕਫੈੱਡ ਨੂੰ ਉਕਤ ਹੋਏ ਵਿੱਤੀ ਨੁਕਸਾਨ ਲਈ ਸਬੰਧਿਤ ਜ਼ਿੰਮੇਵਾਰ ਕਰਮਚਾਰੀਆਂ/ਕਸਟਡੀਅਨਜ਼ ਸ਼੍ਰੀ ਰਾਮ ਸਰੂਪ, ਸੇਲਜ਼ਮੈਨ ਅਤੇ ਬਲਵਿੰਦਰ ਸਿੰਘ, ਸੇਲਜ਼ਮੈਨ ਨੂੰ ਕ੍ਰਮਵਾਰ ਮੀਮੋ ਨੰ: ਅਮਲਾ/ਅਸਇੰ-5/2018/979 ਅਤੇ 980 ਮਿਤੀ 5.3.2018 ਰਾਹੀਂ ਦੋਸ਼ ਪੱਤਰ ਜਾਰੀ ਕੀਤੇ ਗਏ ਹਨ।

(ੲ) ਖੁੱਲ੍ਹੇ ਪਲਿੰਥਾਂ ਵਿੱਚ ਸਟੋਰ ਕੀਤੀ ਜਾਂਦੀ ਕਣਕ ਨੂੰ ਪੋਲੀਥੀਨ ਕਵਰਾਂ ਨਾਲ ਢੱਕ ਕੇ ਹੀ ਰੱਖਿਆ ਜਾਂਦਾ ਹੈ, ਇਸ ਕਣਕ ਦੀ ਸਾਂਭ-ਸੰਭਾਲ ਲਈ ਸਬੰਧਿਤ ਕਸਟੋਡੀਅਨਾਂ ਨੂੰ ਲੋੜੀਂਦੇ ਕਵਰ ਮੁਹੱਈਆ ਕਰਵਾਏ ਗਏ ਸਨ। ਜ਼ਿਲ੍ਹਾ ਮੈਨੇਜਰ ਨੇ ਸਮੇਂ-ਸਮੇਂ ਸਿਰ ਸਬੰਧਿਤ ਕਸਟੋਡੀਅਨਾਂ ਨੂੰ ਕਣਕ ਨੂੰ ਬਾਰਸ਼ਾਂ ਤੋਂ ਬਚਾਉਣ ਲਈ ਦਿਸ਼ਾ-ਨਿਰਦੇਸ਼ ਜਾਰੀ ਕੀਤੇ ਗਏ ਸਨ, ਪਰੰਤੂ ਸਬੰਧਿਤ ਕਸਟੋਡੀਅਨਾਂ ਵੱਲੋਂ ਨਿਰਦੇਸ਼ਾਂ ਦੀ ਪਾਲਣਾ ਨਾ ਕਰਨ ਕਾਰਨ ਮਾਰਕਫੈੱਡ ਨੂੰ ਹੋਈ ਵਿੱਤੀ ਨੁਕਸਾਨਾਂ ਲਈ ਉਨ੍ਹਾਂ ਦੀ ਜ਼ਿੰਮੇਵਾਰੀ ਨਿਸ਼ਚਿਤ ਕੀਤੀ ਗਈ ਹੈ।

(ਸ) ਮਾਰਕਫੈੱਡ ਵੱਲੋਂ ਉਕਤ ਨਾਕਾਰਾ ਕਣਕ ਪਾਰਦਰਸ਼ੀ ਢੰਗ ਨਾਲ ਵੱਖ-ਵੱਖ ਖਰੀਦਦਾਰਾਂ ਨੂੰ ਪ੍ਰਤੀ-ਸਪਰਧਾ ਵਿਧੀ ਅਪਣਾਉਂਦੇ ਹੋਏ ਆਨ-ਲਾਈਨ ਟੈਂਡਰਾਂ ਰਾਹੀਂ ਵੇਚਣ ਉਪਰੰਤ 4,62,90,533/- ਰੁਪਏ ਵਸੂਲ ਕੀਤੇ ਗਏ ਹਨ। ਬਕਾਇਆ ਵਿੱਤੀ ਨੁਕਸਾਨ ਦੀ ਪੂਰਤੀ ਲਈ ਸਬੰਧਿਤ ਜ਼ਿੰਮੇਵਾਰ ਕਰਮਚਾਰੀਆਂ/ਕਸਟੋਡੀਅਨਜ਼ ਸ਼੍ਰੀ ਰਾਮ ਸਰੂਪ, ਸੇਲਜ਼ਮੈਨ ਅਤੇ ਬਲਵਿੰਦਰ ਸਿੰਘ ਸੇਲਜ਼ਮੈਨ ਨੂੰ ਕ੍ਰਮਵਾਰ ਮੀਮੋ ਨੰ: ਅਮਲਾ/ਅਸਇੰ-5/2018/979 ਅਤੇ 980 ਮਿਤੀ 5.3.2018 ਰਾਹੀਂ ਦੋਸ਼ ਪੱਤਰ ਜਾਰੀ ਕੀਤੇ ਗਏ ਹਨ।

----------

## ਸਿਵਲ ਹਸਪਤਾਲ ਬਠਿੰਡਾ ਵਿਖੇ ਮੋਬਾਇਲ ਮੈਡੀਕਲ ਯੂਨਿਟ ਵੈਨ ਦੇ ਇਸਤੇਮਾਲ ਦਾ ਵੇਰਵਾ

143. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਸਿਵਲ ਹਸਪਤਾਲ ਬਠਿੰਡਾ ਵਿਖੇ ਆਧੁਨਿਕ ਸਾਜੋ-ਸਾਮਾਨ ਨਾਲ ਲੈਸ ਮੋਬਾਈਲ ਮੈਡੀਕਲ ਯੂਨਿਟ ਵੈਨ ਦੀ ਸਾਲ 2009 ਵਿੱਚ ਨੈਸ਼ਨਲ ਰੂਰਲ ਸਕੀਮ ਤਹਿਤ ਖਰੀਦ ਕੀਤੀ ਗਈ ਸੀ ਅਤੇ ਹੁਣ ਤੱਕ ਇਸ ਵੈਨ ਦਾ ਇਸਤੇਮਾਲ ਨਹੀਂ ਕੀਤਾ ਗਿਆ?

(ਅ) ਜੇਕਰ ਉਪਰੋਕਤ ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਇਸ ਦੇ ਕੀ ਕਾਰਨ ਸੀ ਅਤੇ ਕਿਹੜੇ ਕਿਹੜੇ ਅਧਿਕਾਰੀ ਜ਼ਿੰਮੇਵਾਰ ਹਨ, ਜੇਕਰ ਅਜਿਹਾ ਨਹੀਂ ਹੋਵੇ ਤਾਂ ਸਾਲ ਵਾਈਜ਼ ਇਸ ਵੈਨ ਵੱਲੋਂ ਦੂਰ ਦੁਰਾਡੇ ਇਲਾਕਿਆਂ ਵਿੱਚੋਂ ਲਿਆਂਦੇ ਗਏ ਮਰੀਜ਼ਾਂ ਦੇ ਸਾਲ ਵਾਈਜ਼ ਵੇਰਵੇ ਦਿੱਤੇ ਜਾਣ?

**ਸ਼੍ਰੀ ਬ੍ਰਹਮ ਮਹਿੰਦਰਾ** : ਸ਼੍ਰੀਮਾਨ ਜੀ, (ੳ) ਨਹੀਂ, ਮੋਬਾਈਲ ਮੈਡੀਕਲ ਯੂਨਿਟ ਵੈਨ ਸਾਲ 2009 ਤੋਂ ਚੱਲ ਰਹੀ ਹੈ ਜੀ।

(ਅ) ਬਠਿੰਡਾ ਵਿਖੇ ਮੋਬਾਈਲ ਮੈਡੀਕਲ ਵੈਨਾਂ ਦੁਆਰਾ ਸਾਲ ਵਾਈਜ਼ ਚੈੱਕਅੱਪ ਕੀਤੇ ਗਏ ਮਰੀਜ਼ਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ ਜੀ: -

| ਸਾਲ | ਚੈਕਅੱਪ ਕੀਤੇ ਗਏ ਮਰੀਜ਼ਾਂ ਦਾ ਵੇਰਵਾ | |
|---|---|---|
| | ਐਮ.ਐਮ.ਯੂ.-1 | ਐਮ.ਐਮ.ਯੂ.-2 |
| 2009-10 | 10955 | 8539 |
| 2010-11 | 15413 | 13860 |
| 2011-12 | 17308 | 17277 |
| 2012-13 | 10290 | 13124 |
| 2013-14 | 12329 | 11619 |
| 2014-15 | 17217 | 12969 |
| 2015-16 | 15807 | 15396 |
| 2016-17 | 19518 | 20266 |
| 2017-18 | 15188 | 15231 |

-------------

## ਝੋਨੇ ਕਾਰਨ ਪ੍ਰਦੂਸ਼ਣ ਫੈਲਣਾ

144. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਅਨਾਜ ਮੰਡੀਆਂ ਵਿੱਚ ਝੋਨੇ ਦੀ ਆਮਦ ਨਾਲ ਅਤੇ ਪੱਖਾ ਲਗਾਉਣ ਨਾਲ ਹਵਾ ਦੀ ਗੁਣਵੱਤਾ 100 ਮਾਈਕ੍ਰੋਗ੍ਰਾਮ ਪ੍ਰਤੀ ਘਣ ਮੀਟਰ ਤੋਂ 5 ਤੋਂ 8 ਗੁਣਾ ਜ਼ਿਆਦਾ ਰਿਕਾਰਡ ਕੀਤੀ ਗਈ ਸੀ;

(ਅ) ਕੀ ਇਹ ਵੀ ਠੀਕ ਹੈ ਕਿ ਭਾਗ (ੳ) ਵਿੱਚ ਆਏ ਤੱਥਾਂ ਦੇ ਆਧਾਰ ਤੇ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਮੰਡੀਕਰਨ ਬੋਰਡ ਨੂੰ ਲਿਖਿਆ ਗਿਆ ਸੀ ਕਿ ਪ੍ਰਦੂਸ਼ਣ ਨੂੰ ਤੁਰੰਤ ਠੱਲ੍ਹ ਪਾਈ ਜਾਵੇ ਅਤੇ ਅਨਾਜ ਦੇ ਮਕੈਨੀਕਲ ਕਲੀਨਰਾਂ ਦੇ ਸਿਸਟਮ ਲਗਾਏ ਜਾਣ;

(ੲ) ਕੀ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਮੰਡੀ ਬੋਰਡ ਨੂੰ ਇਹ ਵੀ ਲਿਖਿਆ ਗਿਆ ਸੀ ਕਿ ਧੂੜ ਦੀਆਂ ਭਰੀਆਂ ਬੋਰੀਆਂ ਖੇਤਾਂ ਵਿੱਚ ਰਲਾਉਣ ਲਈ ਵਾਪਸ ਪਿੰਡਾਂ ਵਿੱਚ ਭੇਜੀਆਂ ਜਾਣ ਤਾਂ ਜੋ ਇਸ ਵਿੱਚ ਮੌਜੂਦ ਕਾਰਬਨ ਤੱਤ ਮਿੱਟੀ ਵਿੱਚ ਸੁਧਾਰ ਲਿਆ ਸਕਣ;

(ਸ) ਜੇਕਰ ਉਪਰੋਕਤ ਭਾਗ (ੳ), (ਅ) ਅਤੇ (ੲ) ਦਾ ਉੱਤਰ 'ਹਾਂ' ਵਿੱਚ ਹੈ ਤਾਂ ਪੰਜਾਬ ਮੰਡੀਕਰਨ ਬੋਰਡ ਵੱਲੋਂ ਇਸ ਸਬੰਧੀ ਕੀ ਕਦਮ ਉਠਾਏ ਗਏ ਹਨ?

**ਕੈਪਟਨ ਅਮਰਿੰਦਰ ਸਿੰਘ** : (ੳ) ਤੋਂ (ੲ) - ਹਾਂ ਜੀ।

(ਸ) ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਮੰਡੀਆਂ ਵਿੱਚ ਪਾਵਰ ਕਲੀਨਰਾਂ ਤੇ ਡਸਟ ਕੁਲੈਕਟਰ ਲਗਾ ਕੇ ਤਜਰਬੇ ਕੀਤੇ ਜਾ ਰਹੇ ਹਨ, ਜੇਕਰ ਮੰਡੀਆਂ ਵਿੱਚ ਇਹ ਤਜਰਬੇ ਕਾਮਯਾਬ ਹੋ ਜਾਂਦੇ ਹਨ ਤਾਂ ਪੰਜਾਬ ਮੰਡੀ ਬੋਰਡ ਵੱਲੋਂ ਬਾਈ ਲਾਅਜ਼ ਵਿੱਚ ਲੋੜੀਂਦੀ ਸੋਧ ਕਰਕੇ ਇਨ੍ਹਾਂ ਨੂੰ ਲਾਗੂ ਕਰਵਾਉਣ ਲਈ ਕਾਰਵਾਈ ਕਰ ਲਈ ਜਾਵੇਗੀ। ਚੇਅਰਮੈਨ, ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਭੇਜੇ ਗਏ ਪੱਤਰ ਦੇ ਸਬੰਧ ਵਿੱਚ ਮੰਡੀ ਬੋਰਡ ਵੱਲੋਂ ਸਮੂਹ ਸਕੱਤਰ ਮਾਰਕਿਟ ਕਮੇਟੀਆਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਇਸ ਤੋਂ ਇਲਾਵਾ ਸਮੂਹ ਜ਼ਿਲ੍ਹਾ ਮੰਡੀ ਅਫ਼ਸਰਾਂ ਨੂੰ ਵੀ ਸਮੂਹ ਮੰਡੀਆਂ ਵਿੱਚ ਇਨ੍ਹਾਂ ਹਦਾਇਤਾਂ ਦੀ ਪਾਲਣ ਕਰਵਾਉਣ ਲਈ ਲਿਖ ਦਿੱਤਾ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਪੇਸ਼ ਕਰ ਲਵਾਂ, ਉਸ ਤੋਂ ਬਾਅਦ ਗੱਲ ਕਰ ਲੈਣਾ।

-----------

## PRESENTATION OF THE SECOND REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ:** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਦੂਸਰੀ ਰਿਪੋਰਟ ਪੇਸ਼ ਕਰਦਾ ਹਾਂ, ਜੋ ਇਸ ਤਰ੍ਹਾਂ ਹੈ: –

ਮਿਤੀ–ਵਾਰ ਸੋਧੇ ਹੋਏ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 22.03.2018 ਅਤੇ 26.03.2018 ਨੂੰ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ ਕਾਰ ਕੀਤਾ ਜਾਵੇ: –

| | |
|---|---|
| ਵੀਰਵਾਰ, 22 ਮਾਰਚ, 2018<br>(10.00 ਵਜੇ ਸਵੇਰੇ) | i) ਸਾਲ 2016–17 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ ਅਤੇ ਵਪਾਰਕ) ਅਤੇ ਸਾਲ 2016–17 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ਅਤੇ ਸਾਲ 2016–17 ਲਈ ਨਮਿੱਤਣ ਲੇਖੇ।<br>ii) ਸਾਲ 2017–18 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿੱਚ ਗ੍ਰਾਂਟਾਂ ਲਈ ਮੰਗਾਂ ਪੇਸ਼ ਕਰਨਾ।<br>iii) ਸਾਲ 2017–18 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿੱਚ ਨਮਿੱਤਣ ਬਿੱਲ ਅਤੇ<br>iv) ਗੈਰ ਸਰਕਾਰੀ ਕੰਮ |
| ਸੋਮਵਾਰ, 26 ਮਾਰਚ, 2018<br>(2.00 ਵਜੇ ਬਾਅਦ ਦੁਪਹਿਰ) | ਰਾਜਪਾਲ ਦੇ ਭਾਸ਼ਣ ਤੇ ਮੁੜ ਬਹਿਸ ਆਰੰਭ ਕਰਨਾ। (ਸਮਾਪਤੀ ਕੀਤੀ ਜਾਵੇਗੀ) |

ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਨਿਰਣੇ ਅਨੁਸਾਰ ਬਾਕੀ ਰਹਿੰਦਾ ਮਿਤੀਵਾਰ ਪ੍ਰੋਗਰਾਮ ਉਸੇ ਤਰ੍ਹਾਂ ਰਹੇਗਾ ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : (ਵਿਘਨ) ਹਾਂ ਜੀ, ਖਹਿਰਾ ਸਾਹਿਬ, ਦੱਸੋ ਕੀ ਕਹਿ ਰਹੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਪੰਜਾਬ ਦਾ ਇੱਕ ਬਹੁਤ ਹੀ ਬਰਨਿੰਗ ਇਸ਼ੂ ਜਿਹੜਾ ਪਿਛਲੇ 10 ਸਾਲ ਤੋਂ ਚੱਲਦਾ ਸੀ......

**ਮਾਨਯੋਗ ਸਪੀਕਰ** : ਤੁਸੀਂ ਜ਼ੀਰੋ ਆਵਰ ਤੇ ਆ ਗਏ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਂ ਜੀ।

**ਮਾਨਯੋਗ ਸਪੀਕਰ** : ਇੱਕ ਮਿੰਟ ਰੁਕ ਜਾਉ। ਮੈਨੂੰ ਜ਼ਰਾ ਵਿਧਾਨਕ ਕੰਮ ਕਾਰ ਕਰ ਲੈਣ ਦਿਉ। ਸੰਸਦੀ ਮਾਮਲਿਆ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

-----------

## MATTERS RAISED DURING ZERO HOUR AND STATEMENT MADE BY THE MINISTER THEREON

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਹੁਣ ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਆਪਣੇ ਪੰਜਾਬ ਵਿੱਚ ਇੱਕ 'ਮਾਫੀਆ' ਸ਼ਬਦ ਪਿਛਲੇ 10 ਸਾਲਾਂ ਤੋਂ ਸੁਣਨ ਵਿੱਚ ਆਇਆ ਹੈ, ਪਹਿਲਾਂ ਕਦੇ ਕਿਸੇ ਨੇ ਇਹ ਮਾਫੀਆ ਸ਼ਬਦ ਨਹੀਂ ਸੁਣਿਆ ਸੀ, ਇਹ ਪਿਛਲੇ 10 ਸਾਲਾਂ ਵਿੱਚ ਹੀ ਪੈਦਾ ਹੋਇਆ ਹੈ ਔਰ ਸਿੱਧਾ-ਸਿੱਧਾ ਮਾਈਨਿੰਗ ਮਾਫੀਆ ਨਾਲ ਆ ਜੁੜਿਆ। ਸਾਡੇ ਦਰਿਆਵਾਂ ਦੀ ਜਿਸ ਨੂੰ ਪੰਜਾਬੀ ਵਿੱਚ ਕਹਿੰਦੇ ਹਨ ਕਿ ਇੱਜ਼ਤ ਰੋਲ਼ਣਾ, ਨੈਚੂਰਲ ਰਿਸੋਰਸਿਜ਼ ਦੀ ਲੁੱਟ ਹੋਈ। ਇਹ ਸਾਰੀ ਮਾਈਨਿੰਗ ਗੈਰ ਕਾਨੂੰਨੀ ਹੋਈ ਹੈ। ਇਹ ਰਫ ਐਸਟੀਮੇਟ ਹੈ ਕਿ ਸਟੇਟ ਦਾ ਤਕਰੀਬਨ 10 ਹਜ਼ਾਰ ਕਰੋੜ ਰੁਪਏ ਦਾ ਸੈਂਡ ਤੇ ਗਰੈਵਲ ਗੈਰ ਕਾਨੂੰਨੀ ਢੰਗ ਨਾਲ ਗਲਤ ਹੱਥਾਂ ਵਿੱਚ ਗਿਆ। ਗਲਤ ਤਰੀਕੇ ਨਾਲ ਵੇਚਿਆ ਗਿਆ। ਇਸ ਨੇ ਸਾਡੀ ਇਕਾਲੋਜੀ ਨਸ਼ਟ ਕੀਤੀ ਹੈ, ਦਰਿਆ ਨਸ਼ਟ ਕੀਤੇ ਹਨ, ਉਨ੍ਹਾਂ ਦੇ ਫਲੋਅ ਨੂੰ ਡੈਮੇਜ ਕਰਨਗੇ ਅਤੇ ਲੋਕਾਂ ਦੀਆਂ ਜ਼ਮੀਨਾਂ ਖਰਾਬ ਕੀਤੀਆਂ ਹਨ। ਪਿਛਲੇ ਇੱਕ ਸਾਲ ਤੋਂ ਲਗਾਤਾਰ ਉਸੇ ਹੀ ਸਪੀਡ ਨਾਲ ਇਹ ਕੰਮ ਚੱਲ ਰਿਹਾ ਸੀ। ਇਹ ਮੁੱਦੇ ਅਸੀਂ ਇੱਥੇ ਸੈਸ਼ਨ ਵਿੱਚ ਵੀ ਉਠਾਉਣ ਦੀ ਬਹੁਤ ਕੋਸ਼ਿਸ਼ ਕੀਤੀ। ਪਿਛਲੇ ਸੈਸ਼ਨ ਵਿੱਚ ਵੀ ਮੈਂ ਟ੍ਰਿਬਿਊਨ ਅਖਬਾਰ ਦੀ ਫੁੱਲ ਪੇਜ ਸਟੋਰੀ ਪੇਸ਼ ਕੀਤੀ ਸੀ। ਅਨਫਾਰਚੂਨੇਟਲੀ ਉਸ ਵੇਲੇ ਸਾਰਿਆਂ ਨੇ ਬੁਰਾ ਮਨਾਇਆ। ਲੇਕਿਨ ਹੁਣ ਸਾਨੂੰ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਖੁਸ਼ੀ ਹੈ ਕਿ ਚੀਫ ਮਨਿਸਟਰ ਸਾਹਿਬ ਆਪ ਇੱਕ ਦਿਨ ਜਾ ਰਹੇ ਸਨ ਅਤੇ ਇਨ੍ਹਾਂ ਨੇ ਸਤਲੁਜ ਦਰਿਆ ਦੀ ਇੱਕ ਫੋਟੋ ਖਿੱਚ ਕੇ ਟਵੀਟ ਕੀਤੀ ਅਤੇ ਉਸ ਟਵੀਟ ਵਿੱਚ 6 ਖੱਡਾਂ ਦਿਖਾਈਆਂ, ਜਿਨ੍ਹਾਂ ਨਾਲ ਇਨ੍ਹਾਂ ਨੂੰ ਆਪ ਦੁੱਖ ਹੋਇਆ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਉਸ ਦਿਨ ਅਹਿਸਾਸ ਹੋਇਆ ਕਿ ਵਾਕਿਆ ਹੀ ਮਾਈਨਿੰਗ ਚੱਲ ਰਹੀ ਹੈ। ਇਨ੍ਹਾਂ ਨੂੰ ਪਹਿਲਾਂ ਲਗਦਾ ਸੀ ਕਿ ਆਪੋਜ਼ੀਸ਼ਨ ਜਾਂ ਅਖਬਾਰਾਂ ਵਾਲੇ ਐਵੇਂ ਹੀ ਲਿਖ ਰਹੇ ਸਨ। ਹੁਣ ਮਾਈਨਿੰਗ ਬੰਦ ਹੈ ਪਰ ਕੁਝ ਸਮੇਂ ਲਈ ਹੀ ਹੈ ਪਰ ਜਿਹੜੀ ਸਖਤੀ ਹੁਣ ਵਰਤੀ ਹੈ, ਜੇਕਰ ਇਹ ਪਹਿਲੇ ਦਿਨ ਤੋਂ ਹੁੰਦੀ ਫਿਰ ਵਧੀਆ ਰਹਿਣਾ ਸੀ। ਸਪੀਕਰ ਸਾਹਿਬ, ਜੇਕਰ ਇਹ ਸਖਤੀ ਇਸੇ ਤਰ੍ਹਾਂ ਹੀ ਰਹੀ ਫਿਰ ਤਾਂ ਮਾਈਨਿੰਗ ਬੰਦ ਰਹੇਗੀ ਪਰ ਜੇਕਰ ਇਸ ਵਿੱਚ ਢਿੱਲ ਦੇ ਦਿੱਤੀ ਤਾਂ ਫਿਰ ਚੱਲ ਪਵੇਗੀ। ਹੁਣ ਚੀਫ ਮਨਿਸਟਰ ਸਾਹਿਬ ਚਲੇ ਗਏ ਹਨ, ਕੀ ਆਪਾਂ ਮਹਿਜ਼ ਟਵੀਟ ਕਰਕੇ ਹੀ ਛੱਡ ਦਿੱਤਾ? ਮੈਂ ਪੁੱਛਣਾ ਚਾਹੁੰਦਾ ਸੀ ਕਿ ਟਵੀਟ ਕਰਨ ਤੋਂ ਬਾਅਦ ਇਸ ਤੇ ਕੀ ਪੁਖਤਾ ਐਕਸ਼ਨ ਲਿਆ ਗਿਆ ਹੈ। ਕਿਉਂਕਿ ਉਸ ਟਵੀਟ ਵਿੱਚ ਜਿਹੜੀਆਂ ਛੇ ਖੱਡਾਂ ਆਉਂਦੀਆਂ ਹਨ, ਉਨ੍ਹਾਂ ਵਿੱਚੋਂ ਇੱਕ ਖੱਡ ਦੇ ਉੱਤੇ ਇੱਕ ਮਨਿਸਟਰ ਦਾ ਨਾਂ ਆਇਆ ਹੈ। ਜਿਹੜੀ ਇਨਫਰਮੇਸ਼ਨ ਮੇਰੇ ਕੋਲ ਹੈ, ਹੋ ਸਕਦਾ ਹੈ ਕਿ ਮੈਂ ਗਲਤ ਹੋਵਾਂ ਪਰ ਉਸ ਤੇ ਕੋਈ ਪ੍ਰਾਪਰ ਇਨਕੁਆਰੀ ਹੋਣੀ ਚਾਹੀਦੀ ਹੈ। ਕਿਉਂਕਿ ਇੱਕ ਸਿਟਿੰਗ ਮਨਿਸਟਰ ਦਾ ਮੰਡਾਲੇ ਪਿੰਡ ਦੀ ਇੱਕ ਮਲਕਪੁਰ ਖੱਡ ਵਿੱਚ ਨਾਮ ਆਇਆ ਹੈ ਔਰ ਇੱਕ ਮੰਡਾਲਾ ਪਿੰਡ ਦੀ ਖੱਡ ਵਿੱਚ ਸਾਬਕਾ ਮੰਤਰੀ ਦਾ ਵੀ ਨਾਮ ਆ ਰਿਹਾ ਹੈ, ਦੁਬਾਰਾ ਉਸੇ ਹੀ ਗਰੁੱਪ ਦਾ ਨਾਮ ਆ ਰਿਹਾ ਹੈ ਭਾਵੇਂ ਕਿ ਉਹ ਕਿਸੇ ਸ਼੍ਰੀ ਸੁਨੀਲ ਕੁਮਾਰ ਜੋਸ਼ੀ, ਪਠਾਨਕੋਟ ਦੇ ਨਾਮ ਤੇ ਹੈ। ਲੇਕਿਨ ਉਸ ਦੇ ਪਿੱਛੇ ਬੇਨਾਮੀ ਟ੍ਰਾਂਜ਼ੈਕਸ਼ਨ ਕੌਣ ਕਰ ਰਿਹਾ ਹੈ, ਉਸ ਦੀ ਇਨਕੁਆਰੀ ਹੋਣੀ ਚਾਹੀਦੀ ਸੀ। The Chief Minister took cognizance of such a serious illegality and left it there only. I demand ਉਸ ਤੇ ਘੱਟੋ-ਘੱਟ ਕੋਈ ਵਿਜੀਲੈਂਸ ਇਨਕੁਆਰੀ ਹੋਵੇ। ਚੱਲੋ, ਨਾਰੰਗ ਜੀ ਨੂੰ ਤਾਂ ਕੀ ਤੰਗ ਕਰਨਾ ਹੈ ਦੁਬਾਰਾ, ਦੁਬਾਰਾ। ਉਸ ਦੀ ਇੱਕ ਵਿਜੀਲੈਂਸ ਇਨਕੁਆਰੀ ਕਰਵਾ ਦਿਓ ਤਾਂ ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇ। ਜੇ ਕਿਸੇ ਤਾਕਤਵਰ ਬੰਦੇ ਦੇ ਖਿਲਾਫ ਐਕਸ਼ਨ ਹੋਵੇਗਾ ਤਾਂ ਅੱਗੇ ਲਈ ਜ਼ਰੂਰ ਫਰਕ ਪਵੇਗਾ, ਦੇਖੋ ਅੱਗੇ ਵੀ ਫਰਕ ਪਿਆ ਹੈ। ਜੇ ਤੁਸੀਂ ਅੱਠ -ਨੌਂ ਮਹੀਨੇ ਉਸ ਮੰਤਰੀ ਨੂੰ ਨਾ ਬਚਾਉਂਦੇ ਤਾਂ ਅੱਜ ਸਾਰਾ ਕੁਝ ਬੰਦ ਹੋਣਾ ਸੀ। ਉਸ ਦੇ ਬਚਣ ਨਾਲ ਸਾਰਿਆਂ ਨੇ ਫੰਡ ਖੋਲ ਦਿੱਤੇ ਹਨ ਔਰ ਇੱਕ ਮੈਂਬਰ ਸਾਹਿਬ, ਸਾਡੇ ਨੌਜਵਾਨ ਇੱਥੇ ਮੌਜੂਦ ਨਹੀਂ ਹਨ, ਉਨ੍ਹਾਂ ਤੇ ਵੀ ਬਹੁਤ ਵੱਡਾ ਇਲਜ਼ਾਮ ਹੈ। ਸਾਰੇ ਜ਼ੀਰੇ ਹਲਕੇ ਦੇ ਵਿੱਚ ਦੱਬ ਕੇ ਮਾਇਨਿੰਗ ਹੋਈ ਹੈ, ਬਹੁਤ ਸਾਰੇ ਹੋਰ ਸੋਰਸਿਜ਼ ਤੋਂ ਵੀ ਖਬਰ ਆਈ ਹੈ। ਸੋ, therefore ਮੇਰੀ ਬੇਨਤੀ ਤੁਹਾਡੇ ਜ਼ਰੀਏ ਹੈ, ਚੀਫ ਮਨਿਸਟਰ ਸਾਹਿਬ ਬਾਅਦ ਵਿੱਚ ਕਰ ਲੈਣਗੇ ਤੇ ਕਾਈਂਡਲੀ ਮਨਿਸਟਰ ਸਾਹਿਬ ਜਿਹੜੇ ਇਸ ਨਾਲ ਕੁਨੈਕਟਿਡ ਹਨ ਜਾਂ ਇਸ ਦਾ ਜੋ ਵੀ ਡਿਪਾਰਟਮੈਂਟ ਹੈੱਡ ਹੈ, ਇਸ ਤੇ ਘੱਟੋ-ਘੱਟ ਵਿਜੀਲੈਂਸ ਇਨਕੁਆਰੀ ਉਨ੍ਹਾਂ ਛੇ ਟਵੀਟ ਕੀਤੇ ਕੇਸਾਂ ਤੇ ਅਵੱਸ਼ ਬਣਦੀ ਹੈ, ਵਰਨਾ ਹਰ ਕੋਈ ਇਹ ਸਮਝੇਗਾ ਕਿ ਇੱਕ ਦਿਨ ਚੀਫ ਮਨਿਸਟਰ ਸਾਹਿਬ ਦਾ ਹੈਲੀਕਾਪਟਰ ਰਾਹੀਂ ਸਫਰ ਕਰਨ ਦਾ ਦਿਲ ਕੀਤਾ ਸੀ ਤਾਂ ਉਸ ਦਿਨ ਫੋਟੋ ਖਿੱਚ ਦਿੱਤੀ, ਰੋਜ਼-ਰੋਜ਼ ਤਾਂ ਉਹ ਜਾਣਗੇ ਨਹੀਂ। ਸਰਕਾਰ ਨੂੰ ਦੂਜੀ ਇੱਕ ਹੋਰ ਬੇਨਤੀ ਹੈ ਕਿ ਚੀਫ ਮਨਿਸਟਰ ਸਾਹਿਬ ਰੋਜ਼-ਰੋਜ਼ ਨਹੀਂ ਫੋਟੋਆਂ ਖਿੱਚ ਸਕਦੇ। ਇਸ ਲਈ ਜਿਸ ਤਰ੍ਹਾਂ ਸਵੱਛ ਭਾਰਤ ਦੀ ਐਪ ਬਣਾਈ ਗਈ ਹੈ, ਉਸੇ ਤਰ੍ਹਾਂ ਗੂਗਲ ਐਪ ਸਟੋਰ ਤੇ ਇੱਕ ਐਪਲੀਕੇਸ਼ਨ ਅਪਲੋਡ ਕਰ ਦਿਓ ਤੇ ਉਸ ਤੇ ਪੰਜਾਬ ਦਾ ਕੋਈ ਵੀ ਨਾਗਰਿਕ ਜਿੱਥੇ ਵੀ ਗੈਰ-ਕਾਨੂੰਨੀ ਮਾਇਨਿੰਗ ਹੋ ਰਹੀ ਹੋਵੇ, ਫੋਟੋ ਖਿੱਚ ਕੇ ਅਪਲੋਡ ਕਰ ਦੇਵੇ। ਜੇ ਤਾਂ ਆਪਾਂ ਉਸ ਤੇ ਐਕਸ਼ਨ ਲੈਣਾ ਹੈ ਫਿਰ ਤਾਂ ਕੋਈ ਇੱਕ ਇੰਚ ਵੀ ਗੈਰ-ਕਾਨੂੰਨੀ ਮਾਇਨਿੰਗ ਨਹੀਂ ਕਰ ਸਕਦਾ ਪ੍ਰੰਤੂ ਜਦੋਂ ਆਪਾਂ ਢਿੱਲ ਦਿੰਦੇ ਹਾਂ then everybody starts off unfortunately. Don't think ਕਿ ਮੈਂ ਕਿਸੇ ਨੂੰ ਅਟੈਕ ਕਰ ਰਿਹਾ ਹਾਂ। ਉਸ ਵਿੱਚ ਫਿਰ ਨੁਕਸਾਨ ਸੂਬੇ ਦਾ ਹੀ ਹੁੰਦਾ ਹੈ। ਮੈਂ ਲਾਸਟ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਕੰਮ ਹੀ ਨਿਬੇੜੋ

ਜੀ, ਇਹ ਜਿਹੜੀ ਆਕਸ਼ਨ ਹੋਈ ਹੈ, it is flopped. ਲੋਕਾਂ ਨੇ ਮਾਇਨਜ਼ ਤਾਂ ਇਹ ਸੋਚ ਕੇ ਲੈ ਲਈਆਂ ਕਿ ਜੇ ਥੋੜ੍ਹੀ ਮਹਿੰਗੀ ਵੀ ਹੋਈ ਤਾਂ ਕੋਈ ਨਹੀਂ ਆਲੇ ਦੁਆਲੇ ਤੋਂ ਕੰਮ ਖਿੱਚ ਲਵਾਂਗੇ। ਉਹ ਲੋਕ ਮੁੜ ਕੇ ਹੁਣ ਭੱਜ ਗਏ ਹਨ। ਕਈ ਠੇਕੇਦਾਰਾਂ ਨੇ ਵੀ ਆਪਣੇ ਪੈਸੇ forefeit ਕਰਵਾ ਲਏ ਹਨ। Why don't the Government nationalize this whole thing? ਨਾਲੇ ਤਾਂ ਕੋਈ ਲੁੱਟ ਨਹੀਂ ਹੋਵੇਗੀ ਨਾਲੇ ਤੁਸੀਂ ਰੇਤਾ ਤੇ ਬਜਰੀ ਦਾ ਰੇਟ ਕੰਟਰੋਲ ਕਰ ਸਕੋਗੇ। ਅੱਜ ਦੀ ਡੇਟ ਵਿੱਚ there is no control. ਮਾਇਨਿੰਗ ਦੀ ਆੱਕਸ਼ਨ ਕਰਨ ਦਾ ਫਿਰ ਫਾਇਦਾ ਕੀ ਹੈ ਜੇ ਰੇਤਾ ਲੋਕਾਂ ਕੋਲ ਮਹਿੰਗਾ ਹੀ ਪਹੁੰਚਣਾ ਹੈ? What is the purpose of having this auction? So, Government can take over this work. ਨਾਲੇ ਅਕਲਮੰਦੀ ਨਾਲ ਮਾਇਨਿੰਗ ਹੋਵੇਗੀ ਕਿ ਕਿਤੇ ਦਰਿਆ ਤਾਂ ਨਹੀਂ ਖਰਾਬ ਹੋ ਰਿਹਾ। ਜਿਹੜਾ ਚੀਫ ਮਨਿਸਟਰ ਨੇ ਛੇ ਖੱਡਾਂ ਤੇ ਟਵੀਟ ਕੀਤਾ ਹੈ, ਉਸ ਦੇ ਨਾਲ mangrove ਫੋਰੈਸਟ ਹੈ। That has been destroyed. ਜੇ ਤੁਸੀਂ ਉਸ ਦੀਆਂ ਪੁਰਾਣੀਆਂ ਤੇ ਓਰੀਜ਼ਨਲ ਫੋਟੋਜ਼ from the top, post mining ਦੇਖੋ ਤਾਂ ਪਤਾ ਲੱਗੇਗਾ ਕਿ ਉਸ ਦਰਿਆ ਦਾ ਸਤਿਆਨਾਸ ਕਰ ਦਿੱਤਾ ਹੈ। ਇਸ ਲਈ ਮੇਰੀ ਤਾਂ ਬਤੌਰ ਪੰਜਾਬ ਦੇ ਵਿਰੋਧੀ ਧਿਰ ਦੇ ਨੇਤਾ ਵਜੋਂ ਅਤੇ ਸਾਡੇ ਸਾਰਿਆਂ ਵੱਲੋਂ ਬੇਨਤੀ ਹੈ ਕਿ ਇੱਕ ਤਾਂ ਉਸ ਦੀ ਜਾਂਚ ਕਰਵਾਓ ਤੇ ਉਸ ਦੀ ਇੱਕ ਐਪ ਅਪਲੋਡ ਕਰਵਾਓ ਤੇ ਅਗਰ ਹੋ ਸਕੇ ਤਾਂ ਇਸ ਨੂੰ ਨੈਸ਼ਨਲਾਈਜ਼ ਕਰਕੇ Government should take this over and control the rates of sand and gravel in Punjab.

**ਸ੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਜ਼ੀਰੋ ਆਵਰ ਜੀ। ਮੇਰਾ ਇੱਕ ਸਵਾਲ ਹੈ।

**ਮਾਨਯੋਗ ਸਪੀਕਰ:** ਹਾਂ ਜੀ।

**ਸ੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਪਿੱਛੇ ਜਿਹੇ ਪੰਜਾਬ ਵਿੱਚ ਇੱਕ ਬਹੁਤ ਅਹਿਮ ਦੌਰਾ ਹੋਇਆ ਹੈ, ਕੈਨੇਡਾ ਦੇ ਪ੍ਰਧਾਨ ਮੰਤਰੀ ਪੰਜਾਬ ਆਏ ਸਨ। ਨਾਰਮਲੀ ਜਦੋਂ ਕਿਸੇ ਮੁਲਕ ਦਾ ਪ੍ਰਧਾਨ ਮੰਤਰੀ ਪੰਜਾਬ ਆਉਂਦਾ ਹੈ ਤਾਂ ਉਸ ਦੀਆਂ ਮੀਟਿੰਗਜ਼ ਦੂਜੇ ਮੁਲਕ ਦੇ ਪ੍ਰਧਾਨ ਮੰਤਰੀ ਨਾਲ ਹੁੰਦੀਆਂ ਹਨ। ਅਸੀਂ ਬੜੇ ਖੁਸ਼ਕਿਸਮਤ ਸੀ ਕਿ ਸਾਡੇ ਮੁੱਖ ਮੰਤਰੀ ਜੀ ਦੀ ਮੀਟਿੰਗ ਸ੍ਰੀ ਜਸਟਿਨ ਟਰੂਡੋ, ਕੈਨੇਡਾ ਦੇ ਪ੍ਰਾਈਮ ਮਨਿਸਟਰ ਨਾਲ ਹੋਈ ਤੇ ਉਨ੍ਹਾਂ ਦੇ ਨਾਲ ਪੂਰਾ ਵਫਦ ਸੀ ਜਿਨ੍ਹਾਂ ਨਾਲ ਮੀਟਿੰਗਜ਼ ਹੋਈਆਂ ਸਨ। ਕੈਨੇਡਾ ਵਿੱਚ ਆਪਣੇ ਲੱਖਾਂ ਪੰਜਾਬੀ ਲੋਕ ਵਸਦੇ ਹਨ। ਐਜੂਕੇਸ਼ਨ ਦੇ ਖੇਤਰ ਵਿੱਚ ਕੈਨੇਡਾ ਦੀ ਸਾਨੂੰ ਬਹੁਤ ਵੱਡੀ ਦੇਣ ਹੈ। ਸਾਡੇ ਬਹੁਤ ਲੋਕ ਉੱਥੇ ਇਮੀਗ੍ਰੇਸ਼ਨ ਲੈ ਕੇ ਗਏ ਹਨ। ਸੋ, ਲੋਕਾਂ ਨੂੰ ਬੜੀ ਆਸ ਸੀ ਕਿ ਇਸ ਵਿਜ਼ਿਟ ਤੋਂ ਕੁਝ ਨਿਕਲੇਗਾ। ਹਾਲੇ ਤੱਕ ਤਾਂ ਜੋ ਅਖਬਾਰਾਂ ਵਿੱਚ ਆਇਆ ਹੈ ਕਿ ਮੁੱਖ ਮੰਤਰੀ ਨੇ ਕੈਨੇਡੀਅਨ ਅਥਾਰਟੀ ਨੂੰ ਜਿਹੜੇ ਕੋਈ wanted ਲੋਕ ਸੀ, ਉਨ੍ਹਾਂ ਦੇ ਨਾਵਾਂ ਦੀ ਲਿਸਟ ਦਿੱਤੀ ਹੈ। ਇਸ ਤੋਂ ਇਲਾਵਾ ਲੋਕੀਂ ਫੋਨ ਕਰਕੇ ਬਾਹਰੋਂ ਵੀ ਪੁੱਛਦੇ ਹਨ ਤੇ ਇੱਥੋਂ ਵੀ ਪੁੱਛਦੇ ਹਨ ਕਿ ਹੋਰ ਕੀ ਗੱਲ ਹੋਈ ਹੈ? ਇਹ ਤਾਂ ਹੋ ਨਹੀਂ ਸਕਦਾ ਕਿ ਮੁੱਖ ਮੰਤਰੀ ਦੀ ਸਿਰਫ ਇਹੋ ਹੀ ਗੱਲ ਹੋਈ ਹੋਵੇ ਕਿ ਸਾਨੂੰ ਇਹ ਬੰਦੇ ਚਾਹੀਦੇ ਹਨ। After all Education field ਤੇ ਉਨ੍ਹਾਂ ਨਾਲ ਪੂਰਾ ਵਫਦ ਸੀ। ਸਿੱਖਿਆ ਦੇ ਖੇਤਰ ਵਿੱਚ, ਸਿਹਤ ਦੇ ਖੇਤਰ ਵਿੱਚ, ਇਮੀਗ੍ਰੇਸ਼ਨ ਦੇ ਖੇਤਰ ਵਿੱਚ, ਸਕਿੱਲ ਦੇ ਖੇਤਰ ਵਿੱਚ, ਰੁਜ਼ਗਾਰ ਦੇ ਖੇਤਰ ਵਿੱਚ ਜਿਹੜੀ ਕੋਈ ਗੱਲਬਾਤ ਹੋਈ ਹੈ, ਉਸ ਬਾਰੇ ਲੋਕ ਜਾਣਨਾ ਚਾਹੁੰਦੇ ਹਨ। ਸੋ, ਅਸੀਂ ਬੇਨਤੀ ਕਰਦੇ ਹਾਂ ਕਿ ਸਰਕਾਰ ਦੱਸੇ ਕਿ ਕੀ ਗੱਲਬਾਤ ਹੋਈ, ਕਿਹੜੇ-ਕਿਹੜੇ ਐਗਰੀਮੈਂਟਸ ਸਾਈਨ ਹੋਏ ਔਰ ਕੀ ਅੱਗੇ ਲਈ ਇੰਡਸਟਰੀ ਜਾਂ ਐਗਰੀਕਲਚਰ ਬਾਰੇ ਵੀ ਕੋਈ ਐਗਰੀਮੈਂਟਸ ਹੋਏ? ਮੁੱਖ ਮੰਤਰੀ ਸਾਹਿਬ ਇੱਥੇ ਮੌਜੂਦ ਨਹੀਂ ਹਨ। ਸੋ, ਅਸੀਂ ਚਾਹੁੰਦੇ ਹਾਂ ਕਿ ਸ੍ਰੀ ਬ੍ਰਹਮ ਮਹਿੰਦਰਾ ਜੀ, ਜਾਂ ਜਿਹੜੇ ਵੀ ਸਬੰਧਿਤ ਮੰਤਰੀ ਹਨ, ਉਹ ਇਸ ਬਾਰੇ ਸਾਨੂੰ ਵੀ ਦੱਸਣ, ਹਾਊਸ ਨੂੰ ਵੀ ਦੱਸਣ ਔਰ ਪੰਜਾਬ ਦੇ ਲੋਕਾਂ ਨੂੰ ਵੀ ਦੱਸਣ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਰ, ਸੀ.ਐੱਮ. ਸਾਹਿਬ ਤੱਕ ਗੱਲ ਪਹੁੰਚ ਹੀ ਜਾਣੀ ਹੈ। ਸੋ, ਸੀ.ਐੱਮ. ਸਾਹਿਬ ਗਵਰਨਰ ਐਡਰੈਸ ਵਿੱਚ ਇਸ ਦਾ ਜਵਾਬ ਦੇ ਦੇਣਗੇ। ਤੁਸੀਂ ਤਰੀਕੇ ਨਾਲ ਸਾਰੀ ਗੱਲ ਕੀਤੀ ਹੈ। ਕੈਬਨਿਟ ਨੇ ਇਸ ਗੱਲ ਨੂੰ ਸੀਰੀਅਸਲੀ ਲਿਆ ਹੈ ਕਿਉਂ ਕਿ ਇਹ ਬੜਾ ਸੈਂਸਿਟਿਵ ਇਸ਼ੂ ਹੈ, ਇਹ ਗਰੀਬ ਲੋਕਾਂ ਨਾਲ ਜੁੜਿਆ ਹੋਇਆ ਮਾਮਲਾ ਹੈ। ਸੀ.ਐੱਮ. ਸਾਹਿਬ ਨੇ ਉਸ ਸਬੰਧੀ ਬੜੀ ਦਲੇਰੀ ਨਾਲ ਔਰ ਬੜੇ ਸੋਚ ਸਮਝ ਕੇ ਦਾਨਿਸ਼ਮੰਦੀ ਨਾਲ ਇੱਕ ਕੈਬਨਿਟ ਸਬ-ਕਮੇਟੀ ਬਣਾ ਦਿੱਤੀ ਹੈ। ਸਰਦਾਰ ਨਵਜੋਤ ਸਿੰਘ ਸਿੱਧੂ, ਸਥਾਨਕ ਸਰਕਾਰ ਮੰਤਰੀ, ਸਾਡੇ ਐੱਫ.ਐੱਮ. ਸਾਹਿਬ ਅਤੇ ਰੂਰਲ ਡਿਵੈਲਪਮੈਂਟ ਮਨਿਸਟਰ ਉਸ ਸਬ-ਕਮੇਟੀ ਦੇ ਵਿੱਚ ਹਨ। ਉਸ ਕਮੇਟੀ ਦੀ ਰਿਪੋਰਟ ਲਈ ਇੱਕ ਮਹੀਨੇ ਦਾ ਟਾਈਮ ਦਿੱਤਾ ਹੈ।

-------------

## PAPERS LAID ON THE TABLE OF THE HOUSE

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜਸੂਚੀ ਵਿੱਚ ਦਰਜ ਹੇਠ ਲਿਖੇ ਅਨੁਸਾਰ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:

"1.4.2017 ਤੋਂ 31.12.2017 ਤੱਕ ਬਜਟ (2017-18) ਨਾਲ ਸਬੰਧਤ ਪ੍ਰਾਪਤੀਆਂ ਅਤੇ ਖਰਚਿਆਂ ਦੇ ਰੁਝਾਨ ਦਾ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧਨ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

" i) ਅਧਿਸੂਚਨਾ ਨੰ. 17/05/2016-5ਐਚਜੀ2/4415, ਮਿਤੀ 12.7.2017; ਅਤੇ

ii) ਅਧਿਸੂਚਨਾ ਨੰ. 17/05/2016-5ਐਚਜੀ2/4554, ਮਿਤੀ 4.8.2017,
ਜਿਵੇਂ ਕਿ ਰੀਅਲ ਅਸਟੇਟ (ਰੈਗੂਲੇਸ਼ਨ ਐਂਡ ਡਿਵੈਲਪਮੈਂਟ ਐਕਟ, 2016 ਦੀ ਧਾਰਾ 86 (2) ਅਧੀਨ ਲੋੜੀਂਦਾ ਹੈ।''

-----------

## RESUMPTION OF DISCUSSION ON GOVERNOR'S ADDRESS

**ਮਾਨਯੋਗ ਸਪੀਕਰ:** ਅਗਲੀ ਆਈਟਮ। ਸਰਦਾਰ ਕੰਵਰ ਸੰਧੂ, ਐੱਮ.ਐੱਲ.ਏ. ਅੱਜ ਮਿਤੀ 21.3.2018 ਨੂੰ ਰਾਜਪਾਲ ਦੇ ਧੰਨਵਾਦ ਦੇ ਪ੍ਰਸਤਾਵ ਤੇ ਬੋਲ ਰਹੇ ਸਨ ਤਾਂ ਉਸ ਸਮੇਂ ਸਦਨ ਦੀ ਕਾਰਵਾਈ ਖਤਮ ਹੋ ਗਈ ਸੀ। ਹੁਣ ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨ।

**ਸ਼੍ਰੀ ਕੰਵਰ ਸੰਧੂ (ਖਰੜ) :** ਸਪੀਕਰ ਸਾਹਿਬ, ਬਹੁਤ ਮਿਹਰਬਾਨੀ। ਤੁਸੀਂ ਦੁਬਾਰਾ ਮੈਨੂੰ ਆਪਣੇ comments ਕੰਪਲੀਟ ਕਰਨ ਲਈ ਟਾਈਮ ਦਿੱਤਾ ਹੈ। ਮੈਂ ਤੁਹਾਡੀ ਮਾਰਫਤ ਸਦਨ ਦਾ ਧਿਆਨ ਗਵਰਨਰ ਸਾਹਿਬ ਦੇ ਭਾਸ਼ਣ ਦਾ ਜਿਹੜਾ ਪੈਰ੍ਹਾ ਨੰ: 60 ਹੈ, ਉਸ ਉੱਤੇ ਦਿਵਾਉਣਾ ਚਾਹੁੰਦਾ ਹਾਂ। ਉਸ ਵਿੱਚ ਜੌਬ ਜਨਰੇਸ਼ਨ ਦੀ ਗੱਲ ਕੀਤੀ ਗਈ ਹੈ। ਪਿਛਲੇ ਸਾਲ ਇਸੇ ਭਾਸ਼ਣ ਦੇ ਵਿੱਚ ਪੈਰ੍ਹਾ ਨੰ: 8 ਦੇ ਵਿੱਚ ਕਿਹਾ ਸੀ ਕਿ ਘਰ-ਘਰ ਨੌਕਰੀ ਦਿੱਤੀ ਜਾਵੇਗੀ ਔਰ ਹਰ ਪਰਿਵਾਰ ਦੇ ਵਿੱਚੋਂ ਇੱਕ

ਬੰਦੇ ਨੂੰ ਨੌਕਰੀ ਦਿੱਤੀ ਜਾਵੇਗੀ। ਇਹ ਵੀ ਕਿਹਾ ਗਿਆ ਸੀ ਕਿ ਸਾਰੇ ਜ਼ਿਲ੍ਹਿਆਂ ਦੇ ਵਿੱਚ ਇੱਕ-ਇੱਕ ਰੁਜ਼ਗਾਰ ਬਿਓਰੋ ਬਣਾਇਆ ਜਾਵੇਗਾ ਅਤੇ ਰਾਜ ਦੇ ਵਿੱਚ ਇੱਕ ਰੁਜ਼ਗਾਰ ਕਮਿਸ਼ਨ ਬਣਾਇਆ ਜਾਵੇਗਾ।ਇਸ ਤੋਂ ਇਲਾਵਾ ਸ਼ਹੀਦ ਭਗਤ ਸਿੰਘ ਇੰਪਲਾਇਮੈਂਟ ਜਨਰੇਸ਼ਨ ਸਕੀਮ ਚਲਾਈ ਜਾਵੇਗੀ, 'ਆਪਣੀ ਗੱਡੀ ਆਪਣਾ ਰੁਜ਼ਗਾਰ' ਸਕੀਮ ਦੇ ਤਹਿਤ ਹਰ ਇੱਕ ਸਾਲ ਵਿੱਚ ਇੱਕ ਲੱਖ ਟੈਕਸੀਆਂ ਇਸ ਸਰਕਾਰ ਦੇ ਰਾਜ ਦੇ ਵਿੱਚ ਚਲਾਈਆਂ ਜਾਣਗੀਆਂ। ਇੱਕ ਹੋਰ ਸਕੀਮ ਸੀ, 'ਹਰਾ ਟਰੈਕਟਰ ਸਕੀਮ' 25000 ਟਰੈਕਟਰ ਹਰ ਸਾਲ ਉਸ ਸਕੀਮ ਦੇ ਤਹਿਤ ਜਿਹੜੇ ਬੇਰੁਜ਼ਗਾਰ ਨੌਜਵਾਨ ਹਨ, ਉਨ੍ਹਾਂ ਨੂੰ ਦਿੱਤੇ ਜਾਣਗੇ। ਮੈਂ ਹੈਰਾਨ ਹਾਂ ਕਿ ਇਸ ਸਾਲ ਗਵਰਨਰ ਸਾਹਿਬ ਦੇ ਭਾਸ਼ਣ ਦੇ ਵਿੱਚ ਉਸ ਸਕੀਮ ਦਾ ਨਾਂ ਹੀ ਬਦਲ ਦਿੱਤਾ ਗਿਆ। 'ਘਰ-ਘਰ ਨੌਕਰੀ' ਸਕੀਮ ਨੂੰ ਹੁਣ ਕਰ ਦਿੱਤਾ ਹੈ, 'ਘਰ ਘਰ ਰੁਜ਼ਗਾਰ ਤੇ ਕਾਰੋਬਾਰ'। ਇੰਜ ਲੱਗਦਾ ਹੈ ਕਿ ਉਹ ਨੌਕਰੀ ਤੇ ਹੁੰਦੀ ਨਹੀਂ, ਉਹ ਜਿੰਨੇ ਕਾਰੋਬਾਰ ਚੱਲ ਵੀ ਰਹੇ ਹਨ, ਮਤਲਬ ਉਨ੍ਹਾਂ ਨੂੰ ਸਾਰਿਆਂ ਨੂੰ ਅਸੀਂ ਕਲੇਮ ਕਰ ਲਈਏ ਕਿ ਸਰਕਾਰ ਨੇ ਚਲਾਏ ਹਨ। Otherwise ਉਸ ਦਾ ਨਾਂ ਬਦਲਣ ਦਾ ਕੋਈ ਮਤਲਬ ਨਹੀਂ ਕਿਉਂਕਿ ਕਾਂਗਰਸ ਦੇ ਚੋਣ ਮੈਨੀਫੈਸਟੋ ਵਿੱਚ ਵੀ ਉਸ ਦਾ ਨਾਂ 'ਘਰ-ਘਰ ਨੌਕਰੀ' ਸਕੀਮ ਹੀ ਸੀ ਔਰ ਸਰਕਾਰ ਨੇ ਕਿਹਾ ਕਿ 25,718 ਲੋਕਾਂ ਨੂੰ ਇੰਪਲਾਇਮੈਂਟ ਦਿੱਤੀ ਗਈ ਹੈ । ਉਸ ਦੇ ਵਿੱਚੋਂ 'ਆਪਣੀ ਗੱਡੀ ਆਪਣਾ ਰੁਜ਼ਗਾਰ ਸਕੀਮ' ਦੇ ਤਹਿਤ 10,353 ਲੋਕਾਂ ਨੂੰ ਨੌਕਰੀ ਦਿੱਤੀ ਗਈ ਹੈ। ਹਰ ਸਾਲ 1 ਲੱਖ ਨੂੰ ਰੁਜ਼ਗਾਰ ਦੇਣ ਦਾ ਵਾਅਦਾ ਸੀ, ਹੁਣ ਅਸੀਂ ਲੱਖਾਂ ਤੋਂ ਹਜ਼ਾਰਾਂ ਤੇ ਆ ਗਏ ਹਾਂ। ਇਹ ਨਾ ਹੋਵੇ ਕਿ ਅਗਲੇ ਸਾਲ ਦੇ ਭਾਸ਼ਣ ਵਿੱਚ ਸੈਂਕੜਿਆਂ ਤੇ ਅਸੀਂ ਆ ਜਾਈਏ। ਮਤਲਬ ਇੱਕ ਵਾਅਦੇ ਇਹ ਹਾਲ ਹੈ ਅਤੇ ਉਸ ਦੇ ਵਿੱਚ ਹੋਰ ਗੱਲ 'ਯਾਰੀ ਐਂਟਰਪ੍ਰਾਈਸਿਜ਼' ਦੀ ਵੀ ਕੀਤੀ ਗਈ ਸੀ। ਹਰ ਸਾਲ ਇੱਕ ਲੱਖ ਯਾਰੀਆਂ ਪੈਣੀਆਂ ਸੀ, ਦੋ-ਦੋ ਬੰਦੇ ਰਲ਼ ਕੇ ਉਨ੍ਹਾਂ ਨੇ ਯਾਰੀ ਸਕੀਮ ਦੇ ਤਹਿਤ ਆਪਣੀਆਂ ਗੱਡੀਆਂ ਚਲਾਉਣੀਆਂ ਸਨ। ਸੋ, ਸਪੀਕਰ ਸਾਹਿਬ, ਉਹ ਜਿੱਥੇ ਗਈਆਂ ਯਾਰੀਆਂ ਉੱਥੇ ਗਏ ਵਾਅਦੇ। ਸੋ ਇਹ ਐਵੇਂ ਹੁਣ ਨਾਂ ਦੀ ਸਕੀਮ ਹੀ ਰਹਿ ਗਈ ਹੈ, ਮੇਲੇ ਜ਼ਰੂਰ ਲੱਗਦੇ ਹਨ। ਇਹ ਜਿਹੜੀ ਸਕੀਮ ਹੈ 'ਜੌਬ ਸਕੀਮ', ਮੇਰੇ ਹਿਸਾਬ ਨਾਲ ਬਿਲਕੁਲ ਫੇਲ੍ਹ ਹੋ ਚੁੱਕੀ ਹੈ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਪਾਣੀਆਂ ਦੀ ਗੱਲ ਕਰਨੀ ਚਾਹੁੰਦਾ ਹਾਂ। ਪੈਰ੍ਹਾ 10 ਤੇ 11 ਦੇ ਵਿੱਚ ਇਹ ਕਿਹਾ ਗਿਆ ਹੈ ਕਿ ਪੰਜਾਬ ਸਰਕਾਰ ਪਾਣੀਆਂ ਦੇ ਹੱਕ ਪ੍ਰੋਟੈਕਟ ਕਰਨ ਵਾਸਤੇ ਵਚਨਬੱਧ ਹੈ। ਮੈਂ ਪੁਰਾਣੇ ਸਾਲ 1976-77 ਤੇ 1981-82 ਦੇ ਅਖਬਾਰ ਵੇਖ ਰਿਹਾ ਸੀ, ਉਦੋਂ ਐੱਸ.ਵਾਈ.ਐੱਲ. ਨਹਿਰ ਦੀ ਮਨਜ਼ੂਰੀ ਦਿੱਤੀ ਗਈ ਔਰ ਉਦੋਂ ਜਿਹੜਾ ਟੱਕ ਲਾਇਆ, ਉਦੋਂ ਵੀ ਹੱਕ ਪ੍ਰੋਟੈਕਟ ਕਰਨ ਬਾਰੇ ਕਿਹਾ ਗਿਆ ਸੀ । ਇਹੀ ਸੀ ਕਿ ਇੱਕ ਪਾਸੇ ਟੱਕ ਲੱਗ ਰਿਹਾ ਸੀ ਤੇ ਦੂਜੇ ਪਾਸੇ ਕਿਹਾ ਗਿਆ ਕਿ ਪੰਜਾਬ ਦੇ ਪਾਣੀਆਂ ਦੇ ਹੱਕ ਪ੍ਰੋਟੈਕਟ ਕੀਤੇ ਜਾਣਗੇ ਔਰ ਉਹੀ ਗੱਲ ਅਸੀਂ ਹੁਣ ਫਿਰ ਕਰ ਰਹੇ ਹਾਂ। ਸੋ, ਅਸੀਂ ਜਾਣਨਾ ਚਾਹੁੰਦੇ ਹਾਂ ਕਿ ਐਗਜ਼ੈਕਟਲੀ ਸਰਕਾਰ ਕੋਲ ਕੀ ਤਜਵੀਜ਼ ਹੈ ਜਿਸ ਦੇ ਤਹਿਤ ਪੰਜਾਬ ਦਾ ਪਾਣੀ ਜਿਹੜਾ ਹੈ, ਉਹ ਪ੍ਰੋਟੈਕਟ ਕੀਤਾ ਜਾ ਰਿਹਾ ਹੈ। ਕੀ ਸਰਕਾਰ ਰੀਆਰਗੇਨਾਈਜ਼ੇਸ਼ਨ ਐਕਟ ਦੀ ਧਾਰਾ 78 ਜਿਹੜੀ ਹੈ, ਉਸ ਦੇ ਵਿੱਚ ਕੋਈ ਤਬਦੀਲੀ ਲਿਆਉਣ ਜਾ ਰਹੀ ਹੈ? ਕੀ ਅਸੀਂ ਜਿਹੜੀ ਰਾਇਲਟੀ ਹੈ....

**ਮਾਨਯੋਗ ਸਪੀਕਰ:** ਕਨਕਲੂਡ ਕਰ ਦੇਵੋ ਜੀ।

**ਸ਼੍ਰੀ ਕੰਵਰ ਸੰਧੂ:** ਦੂਜਿਆਂ ਰਾਜਾਂ ਤੋਂ ਸਾਡੀ ਜਿਹੜੀ ਲੱਖਾਂ ਦੀ ਕਰੋੜਾਂ ਦੀ ਪਾਣੀ ਦੀ ਰਾਇਲਟੀ ਬਣਦੀ ਹੈ, ਕੀ ਉਹ ਅਸੀਂ ਲੈਣ ਦੀ ਕੋਈ ਤਜਵੀਜ਼ ਰੱਖੀ ਹੈ? ਜਿਹੜਾ ਇਸੇ ਹੀ ਸਦਨ ਨੇ ਇੱਕ ਮਤਾ ਪਾਸ ਕੀਤਾ ਸੀ, ਉਹ ਅਸੀਂ ਦੂਜਿਆਂ ਰਾਜਾਂ ਨੂੰ ਭੇਜਿਆ ਤੱਕ ਨਹੀਂ। ਇੱਥੇ ਅਸੀਂ

[ਸ਼੍ਰੀ ਕੰਵਰ ਸੰਧੂ]
ਕਹਿੰਦੇ ਹਾਂ ਕਿ ਅਸੀਂ ਆਪਣੇ ਇੰਟਰਸਟ ਪ੍ਰੋਟੈਕਟ ਕਰ ਰਹੇ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਅਤੇ ਸਾਰੇ ਸਦਨ ਦਾ ਧਿਆਨ ਪੈਰ੍ਹਾ ਨੰ. 14 ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਵਿੱਚ ਕਿਹਾ ਗਿਆ ਹੈ ਕਿ ਰਾਜਸਥਾਨ ਕੈਨਾਲ ਜਿਸ ਤਹਿਤ ਪੰਜਾਬ ਦਾ ਜੋ ਐਗਰੀਮੈਂਟ ਰਾਜਸਥਾਨ ਨਾਲ ਕੀਤਾ ਗਿਆ ਹੈ, ਉਸ ਤਹਿਤ ਪੰਜਾਬ ਦਾ 8.6 ਐਮ.ਏ.ਐਫ. ਪਾਣੀ ਰਾਜਸਥਾਨ ਨੂੰ ਜਾਣਾ ਹੈ, ਉਸ ਨਹਿਰ ਦੀ ਲਾਈਨਿੰਗ ਸਹੀ ਨਹੀਂ ਹੈ, ਨਹਿਰ ਪੁਰਾਣੀ ਹੋ ਗਈ ਹੈ, ਜਿਸ ਕਾਰਨ ਉਸ ਵਿੱਚ 8.6 ਐਮ.ਏ.ਐਫ. ਪਾਣੀ ਨਹੀਂ ਜਾਂਦਾ ਅਤੇ ਇਸੇ ਪੈਰ੍ਹੇ ਦੇ ਤਹਿਤ ਸਰਕਾਰ ਨੇ ਕਿਹਾ ਹੈ ਕਿ ਅਸੀਂ ਕੇਂਦਰ ਨੂੰ ਲਿਖਿਆ ਹੈ ਕਿ ਰੀਲਾਈਨਿੰਗ ਵਾਸਤੇ ਪੈਸਾ ਦਿੱਤਾ ਜਾਵੇ। ਕੀ ਇਸ ਤਹਿਤ ਰਾਜ ਸਰਕਾਰ ਵਾਕਿਆ ਹੀ ਰਾਜਸਥਾਨ ਨੂੰ 8.6 ਐਮ.ਏ.ਐਫ. ਪਾਣੀ ਦੇਣਾ ਚਾਹੁੰਦੀ ਹੈ? ਜਿੰਨਾ ਪਾਣੀ ਪਹਿਲਾਂ ਹੀ ਜਾ ਰਿਹਾ ਹੈ, ਕੀ ਉਸ ਨਾਲੋਂ ਹੋਰ ਵਧਾਉਣਾ ਚਾਹੁੰਦੀ ਹੈ? ਮੈਂ ਹੁਣ ਕਨਕਲੂਡ ਕਰਨ ਲੱਗਿਆ ਹਾਂ।

**ਮਾਨਯੋਗ ਸਪੀਕਰ:** ਵਾਈਂਡ ਅੱਪ ਕਰੋ ਜੀ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਨ੍ਹਾਂ ਪਰੰਪਰਾਵਾਂ ਦਾ ਰੂਲਜ਼ ਐਂਡ ਪਰੋਸੀਜ਼ਰ ਦੇ ਵਿੱਚ ਜ਼ਿਕਰ ਹੈ, ਉਨ੍ਹਾਂ ਨੂੰ ਕਾਇਮ ਰੱਖਦੇ ਹੋਏ ਸਾਲ ਦੇ ਵਿੱਚ ਸਦਨ ਦੀਆਂ ਘੱਟੋ-ਘੱਟ 40 ਬੈਠਕਾਂ ਹੋਣ। ਸੋ, ਘੱਟੋ-ਘੱਟ ਉਸ ਪਰੰਪਰਾ ਨੂੰ ਬਹਾਲ ਕੀਤਾ ਜਾਵੇ। ਪਿਛਲੇ ਸਾਲ 12 ਜਾਂ 13 ਬੈਠਕਾਂ ਹੋਈਆਂ ਸਨ। ਹਰ ਵਾਰੀ ਇਹੀ ਰੌਲਾ ਪੈਂਦਾ ਹੈ। ਸੋ, ਸਾਡੀ ਗੁਜ਼ਾਰਿਸ਼ ਹੈ ਕਿ ਘੱਟੋ-ਘੱਟ 40 ਬੈਠਕਾਂ ਕੀਤੀਆਂ ਜਾਣ। ਅਖੀਰ ਵਿੱਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਅਮੈਰੀਕਨ ਪ੍ਰੈਜ਼ੀਡੈਂਟ ਇਬਰਾਹਿਮ ਲਿੰਕਨ ਦੀ ਬੜੀ ਮਸ਼ਹੂਰ ਸਟੇਟਮੈਂਟ ਹੈ, "Democracy is of the people, by the people and for the people" ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੋ ਜਿਹੀ ਸਰਕਾਰ ਇੱਥੇ ਚੱਲੀ ਹੈ, It was a Government of the family, by the family and for the family. ਜਿਸ ਤਰੀਕੇ ਨਾਲ ਐਡਵਾਈਜ਼ਰ ਲਗਾਏ ਜਾ ਰਹੇ ਹਨ, ਜਿਸ ਤਰੀਕੇ ਨਾਲ ਓ.ਐਸ.ਡੀ. ਲਗਾਏ ਜਾ ਰਹੇ ਹਨ, ਜਿਸ ਤਰੀਕੇ ਨਾਲ ਇਨਫਰਮੇਸ਼ਨ ਕਮਿਸ਼ਨਰ ਲਗਾਏ ਜਾ ਰਹੇ ਹਨ, ਜਿਸ ਤਰੀਕੇ ਨਾਲ ਸਾਰੀਆਂ ਨਿਯੁਕਤੀਆਂ ਹੋ ਰਹੀਆਂ ਹਨ, ਮੈਨੂੰ ਖਦਸ਼ਾ ਹੈ ਕਿ ਪੰਜਾਬ ਦੇ ਇਤਿਹਾਸ ਵਿੱਚ ਇਸ ਸਰਕਾਰ ਬਾਰੇ ਲਿਖਿਆ ਜਾਵੇਗਾ ਕਿ ਇਹ ਚਹੇਤਿਆਂ ਦੀ ਸਰਕਾਰ ਹੈ ਅਤੇ ਚਹੇਤਿਆਂ ਵਾਸਤੇ ਸਰਕਾਰ ਹੈ।

**ਪ੍ਰੋਫੈਸਰ ਬਲਜਿੰਦਰ ਕੌਰ (ਤਲਵੰਡੀ ਸਾਬੋ):** ਸਪੀਕਰ ਸਾਹਿਬ, ਪਿਛਲੀ ਵਾਰ 20 ਪੰਨਿਆਂ ਦਾ ਗਵਰਨਰ ਐਡਰੈਸ ਪੇਸ਼ ਕੀਤਾ ਗਿਆ ਸੀ ਜੋ ਇਸ ਵਾਰ ਵੱਧ ਕੇ 27 ਪੰਨਿਆਂ ਦਾ ਹੋ ਗਿਆ ਹੈ। ਸੋ, ਕਹਿਣ ਦਾ ਮਤਲਬ ਹੈ ਕਿ ਇਹ 53 ਪੈਰ੍ਹਿਆਂ ਤੋਂ ਵੱਧ ਕੇ 91 ਪੈਰ੍ਹਿਆਂ ਦਾ ਹੋ ਗਿਆ ਹੈ। ਟ੍ਰਿਬਿਊਨ ਇੱਕ ਮਿਆਰੀ ਅਖਬਾਰ ਹੈ, ਜਿਸ ਵਿੱਚ ਸਰਕਾਰ ਦੇ ਇਕ ਸਾਲ ਦੇ ਕੰਮਾਂ ਬਾਰੇ ਇੱਕ ਐਡੀਟੋਰੀਅਲ ਛਪਿਆ। ਸਰਕਾਰ ਦੀ ਇੱਕ ਸਾਲ ਦੀ ਕਾਰਗੁਜ਼ਾਰੀ ਬਾਰੇ ਬੜੀਆਂ ਖਬਰਾਂ ਛਪੀਆਂ ਪਰ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਿਨ੍ਹਾਂ ਲੋਕਾਂ ਨੇ ਇਸ ਸਰਕਾਰ ਤੋਂ ਉਮੀਦਾਂ ਕੀਤੀਆਂ ਸਨ, ਉਨ੍ਹਾਂ ਦੇ ਸੁਪਨੇ ਟੁੱਟਦੇ ਹੋਏ ਨਜ਼ਰ ਆਉਂਦੇ ਹਨ ਕਿਉਂਕਿ ਪਿਛਲੇ ਗਵਰਨਰ ਐਡਰੈਸ ਦੇ ਪੈਰ੍ਹਾ ਨੰ: 8 ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਘਰ ਘਰ ਨੌਕਰੀ ਦਿੱਤੀ ਜਾਵੇਗੀ ਪਰ ਮੈਨੂੰ ਅਫਸੋਸ ਹੈ ਕਿ ਇਕ ਸਾਲ ਵਿੱਚ ਇੱਕ ਵੀ ਸਰਕਾਰੀ ਨੌਕਰੀ ਨਹੀਂ ਦਿੱਤੀ ਗਈ। ਇਸ ਦੇ ਉਲਟ ਐਸ.ਐਸ.ਐਸ. ਬੋਰਡ ਦਾ ਭੋਗ ਪਾ ਦਿੱਤਾ ਗਿਆ ਹੈ। ਪੈਰ੍ਹਾ ਨੰ: 60 ਵਿੱਚ 25,718 ਨੌਕਰੀਆਂ ਦਾ ਜ਼ਿਕਰ ਕੀਤਾ ਹੈ। ਮੈਂ ਕਹਿੰਦੀ ਹਾਂ ਕਿ ਇਸ ਸਦਨ ਵਿੱਚ ਸਾਰੇ ਹੀ ਸਮਝਦਾਰ ਬੈਠੇ ਹਨ, ਸਭ ਨੂੰ ਪਤਾ ਹੋਵੇਗਾ ਕਿ ਪ੍ਰਾਈਵੇਟ ਕਾਲਜਿਜ਼, ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਇੱਕ ਪਲੇਸਮੈਂਟ ਸਿਸਟਮ ਹੁੰਦਾ ਹੈ ਕਿ

ਬਾਹਰਲੀਆਂ ਕੰਪਨੀਆਂ ਆਉਂਦੀਆਂ ਹਨ। ਜਿਹੜੇ ਵਿਦਿਆਰਥੀ ਲਾਸਟ ਸਮੈਸਟਰ ਦੇ ਹੁੰਦੇ ਹਨ, ਉਨ੍ਹਾਂ ਨੂੰ ਕੰਪਨੀਆਂ ਵਾਲੇ ਇੱਕ ਆਫਰ ਲੈਟਰ ਦੇ ਜਾਂਦੇ ਹਨ, ਜਿਹੜਾ ਕਿ ਵਿਦਿਆਰਥੀ ਛੇ ਮਹੀਨੇ ਤੱਕ ਆਪਣੇ ਕੋਲ ਲੈ ਕੇ ਬੈਠਾ ਰਹਿੰਦਾ ਹੈ।

*4.49 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਜਦੋਂ ਡਿਗਰੀ ਪੂਰੀ ਕਰਨ ਤੋਂ ਬਾਅਦ ਵਿਦਿਆਰਥੀ ਆਪਣਾ ਆਫਰ ਲੈਟਰ ਕੰਪਨੀ ਕੋਲ ਲੈ ਕੇ ਜਾਂਦਾ ਹੈ ਤਾਂ ਕੰਪਨੀ ਤੇ ਡਿਪੈਂਡ ਹੁੰਦਾ ਹੈ ਕਿ ਵਿਦਿਆਰਥੀ ਨੂੰ ਨੌਕਰੀ ਤੇ ਰੱਖਣਾ ਹੈ ਜਾਂ ਨਹੀਂ ਰੱਖਣਾ। ਸੋ, ਉਹ ਕੇਵਲ ਆਫਰ ਲੈਟਰ ਹੀ ਰਹਿ ਜਾਂਦਾ ਹੈ ਜਿਸ ਨੂੰ ਕਿ ਭੋਲੇ-ਭਾਲੇ ਵਿਦਿਆਰਥੀ ਐਪੁਆਇੰਟਮੈਂਟ ਲੈਟਰ ਸਮਝ ਲੈਂਦੇ ਹਨ। ਸੋ, ਇਹ ਨੌਕਰੀਆਂ ਦੇ ਨਾਮ ਤੇ ਸਰਕਾਰ ਸਾਡੇ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਨਾਲ ਬਹੁਤ ਵੱਡਾ ਧੋਖਾ ਕਰ ਰਹੀ ਹੈ। ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਕਿ ਭਾਵੇਂ ਉਹ ਆਈ.ਟੀ.ਆਈਜ਼ ਨੇ ਜਾਂ ਪਾਲੀਟੈਕਨਿਕ ਨੇ, ਉਨ੍ਹਾਂ ਕੋਰਸਾਂ ਦੀ ਕਿਤੇ ਵੀ ਕੋਈ ਵੈਲਿਯੂ ਨਹੀਂ ਹੈ। ਸਟੂਡੈਂਟਸ ਨੂੰ ਜੋ ਸਰਟੀਫਿਕੇਟਸ ਇਸ਼ੂ ਹੁੰਦੇ ਹਨ, ਉਨ੍ਹਾਂ ਸਰਟੀਫਿਕੇਟਸ ਦੀ ਕਿਤੇ ਵੀ ਜਾ ਕੇ ਕੋਈ ਵੀ ਵੈਲਿਊ ਨਹੀਂ ਹੈ, and not only this, ਸਗੋਂ+1 ਦੇ ਵਿੱਚ ਜਾਂ ਫਿਰ +2 ਵਿੱਚ ਜਿਹੜੇ ਸਟੂਡੈਂਟਸ ਨੂੰ ਵੋਕੇਸ਼ਨਲ ਸਬਜੈਕਟ ਪੜ੍ਹਾਏ ਜਾਂਦੇ ਹਨ, ਮੈਨੂੰ ਤਾਂ ਐਵੇਂ ਲੱਗਦਾ ਹੁੰਦਾ ਹੈ ਕਿ ਜਿਹੜੇ ਵਿਚਾਰੇ ਵੋਕੇਸ਼ਨਲ ਸਬਜੈਕਟ ਪੜ੍ਹ ਜਾਂਦੇ ਹਨ, ਉਹ ਆਪਣੇ ਆਪ ਤੇ ਕੁਐਸਚਨ ਮਾਰਕ ਲਗਾਉਂਦੇ ਹੋਣਗੇ ਕਿਉਂਕਿ ਉਨ੍ਹਾਂ ਨੂੰ ਇਨ੍ਹਾਂ ਇੰਸਟੀਚਿਊਸ਼ਨਜ਼ ਵਿੱਚ ਕਿਸੇ ਗੱਲ ਦੀ ਸਮਝ ਹੀ ਨਹੀਂ ਆਉਂਦੀ। ਉਨ੍ਹਾਂ ਨੂੰ ਤਾਂ 'ੳ-ਅ' ਦਾ ਹੀ ਪਤਾ ਨਹੀਂ ਹੁੰਦਾ ਕਿ ਉਨ੍ਹਾਂ ਨੇ ਕੀ ਪੜ੍ਹਿਆ ਹੈ ਤੇ ਕੀ ਨਹੀਂ ਪੜ੍ਹਿਆ।ਤੁਸੀਂ ਸਾਰੇ ਮੇਰੇ ਕਹਿਣ ਤੋਂ ਪਹਿਲਾਂ ਹੀ ਇਨ੍ਹਾਂ ਹਾਲਾਤਾਂ ਬਾਰੇ ਚੰਗੀ ਤਰ੍ਹਾਂ ਜਾਣਦੇ ਹੋ।

ਡਿਪਟੀ ਸਪੀਕਰ ਸਾਹਿਬ, ਸੋ, ਗਵਰਨਰ ਐਡਰੈਸ ਦੇ ਭਾਸ਼ਣ ਵਿੱਚ ਅਗਲੀ ਗੱਲ ਰਾਜ ਪ੍ਰਬੰਧ ਨੂੰ ਟ੍ਰਾਂਸਪੇਰੈਂਟ ਬਣਾਉਣ ਦੀ ਗੱਲ ਕੀਤੀ ਗਈ ਹੈ ਅਤੇ ਜਿਸ ਵਿੱਚ ਮਿਉਂਸਿਪਲ ਕਾਰਪੋਰੇਸ਼ਨ ਕਮੇਟੀ ਦੀਆਂ ਚੋਣਾਂ ਦਾ ਵੀ ਜ਼ਿਕਰ ਹੋਇਆ ਹੈ। ਕਿਹਾ ਗਿਆ ਹੈ ਕਿ ਬੜੇ ਪਾਰਦਰਸ਼ੀ ਤਰੀਕੇ ਨਾਲ ਚੋਣਾਂ ਕਰਵਾਈਆਂ ਗਈਆਂ ਹਨ। ਮੈਂ ਕਹਿੰਦੀ ਹਾਂ ਕਿ ਜਿੰਨੀ ਧੱਕੇਸ਼ਾਹੀ, ਜਿੰਨੀ ਜ਼ਬਰਦਸਤੀ ਅਤੇ ਜਿੰਨੀ ਬੂਥ ਕੈਪਚਰਿੰਗ ਇਨ੍ਹਾਂ ਲੋਕਲ ਚੋਣਾਂ ਦੇ ਵਿੱਚ ਹੁੰਦੀ ਹੈ, ਇੰਨੀ ਤਾਂ ਕਿਤੇ ਹੁੰਦੀ ਹੀ ਨਹੀਂ। ਇਸ ਤੋਂ ਚੰਗਾ ਤਾਂ ਸਰਕਾਰ ਇਲੈਕਸ਼ਨ ਹੀ ਨਾ ਕਰਾਇਆ ਕਰੇ, ਆਪ ਹੀ ਨੋਟੀਫਾਈ ਕਰ ਦਿਆ ਕਰੇ, ਆਪ ਹੀ ਨਾਮੀਨੇਟ ਕਰ ਦਿਆ ਕਰੇ ਕਿ ਅਸੀਂ ਫਲਾਣੇ-ਫਲਾਣੇ ਨੂੰ ਇੱਥੇ ਨਿਯੁਕਤ ਕਰਦੇ ਹਾਂ। ਫਿਰ 50% ਰਿਜ਼ਰਵੇਸ਼ਨ ਦੀ ਗੱਲ ਹੋਈ, ਕਿਹਾ ਗਿਆ ਕਿ 50 % Female Candidates ਹੋਣਗੇ ਸਾਡੇ ਅਤੇ ਵੈਸੇ ਵੀ ਸਾਡੀ ਪੰਜਾਬ ਵਰਗੀ ਧਰਤੀ ਜਿਹੜੀ ਕਿ ਗੁਰੂਆਂ ਪੀਰਾਂ ਦੀ ਧਰਤੀ ਹੈ, ਜਿੱਥੇ ਅਸੀਂ ਔਰਤ ਦਾ ਬਹੁਤ ਸਤਿਕਾਰ ਕਰਦੇ ਹਾਂ ਅਤੇ ਮੰਨਦੇ ਹਾਂ ਪਰ ਅਫਸੋਸ ਕਿ ਜਿਸ ਵੇਲੇ ਨਾਮੀਨੇਸ਼ਨ ਹੋ ਰਹੀ ਸੀ, ਜਿਸ ਵੇਲੇ ਲੋਕਲ ਚੋਣਾਂ ਦੇ ਵਿੱਚ ਸਾਡੇ Female Candidates ਆਪਣੇ ਕਾਗਜ਼ ਭਰਨ ਲਈ ਆ ਰਹੇ ਸਨ, ਉਸ ਵੇਲੇ ਜੇ ਸਭ ਤੋਂ ਵੱਧ ਧਮਕੀਆਂ ਜੇ ਦਿੱਤੀਆਂ ਗਈਆਂ ਤਾਂ ਉਨ੍ਹਾਂ ਫੀਮੇਲਜ਼ ਨੂੰ ਦਿੱਤੀਆਂ ਗਈਆਂ। ਮੇਰੇ ਕੋਲ ਸਾਰੇ ਪੇਪਰਜ਼ ਦੀਆਂ ਨਿਊਜ਼ ਹਨ, ਇਹ On record ਹੈ, ਸੋਸ਼ਲ ਮੀਡੀਆ ਤੇ ਜਿਹੜੀਆਂ ਵੀਡੀਓਜ਼ ਵਾਇਰਲ ਹੋਈਆਂ ਹਨ, ਉਹ ਵੀ ਪਈਆਂ ਹਨ । ਸੋ, ਕਹਿਣ ਦਾ ਮਤਲਬ ਹੈ ਕਿ ਸਰਕਾਰ ਕਹਿੰਦੀ ਕੀ ਹੈ ਤੇ ਕਰਦੀ ਕੀ ਹੈ, ਇਸ ਦੇ ਵਿੱਚ ਬਹੁਤ ਵੱਡਾ ਫਾਸਲਾ ਹੈ। ਇਸ ਦੇ ਨਾਲ ਹੀ ਇਹ ਵੀ ਕਿਹਾ ਗਿਆ ਕਿ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਉਂਦੀ ਹੈ ਅਤੇ ਅਮਨ-ਸ਼ਾਂਤੀ ਨੂੰ ਕਾਇਮ ਰੱਖਣ ਦੀ ਗੱਲ ਕੀਤੀ ਗਈ ਸੀ।

[ਪ੍ਰੋਫੈਸਰ ਬਲਜਿੰਦਰ ਕੌਰ]
ਇਸ ਤੋਂ ਇਲਾਵਾ ਗੈਂਗਸਟਰ ਨੂੰ ਇੱਥੇ ਪੰਜਾਬ ਦੇ ਵਿੱਚ ਖਤਮ ਕਰਨ ਦੀ ਵੀ ਗੱਲ ਕੀਤੀ ਗਈ। ਮੈਂ ਕਹਾਂਗੀ ਕਿ ਚੰਗੀ ਗੱਲ ਹੈ, It is good for State, ਅਗਰ ਇਸ ਤਰ੍ਹਾਂ ਦਾ ਕੋਈ ਉਪਰਾਲਾ ਸਰਕਾਰ ਕਰ ਰਹੀ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਸਰਕਾਰ ਨੇ ਬੜੇ ਸਾਰੇ ਵਾਅਦੇ ਜਿਹੜੇ ਕੀਤੇ ਹਨ, ਭਾਵੇਂ ਕਿਹਾ ਸੀ ਕਿ ਅਸੀਂ ਹਲਕਾ ਇੰਚਾਰਜ ਨਹੀਂ ਲਾਵਾਂਗੇ। ਮੈਨੂੰ ਤਾਂ ਹਲਕਾ ਇੰਚਾਰਜਾਂ ਦੇ ਕੰਮ ਵੇਖ ਕੇ ਇਸ ਤਰ੍ਹਾਂ ਲੱਗਦਾ ਹੁੰਦਾ ਹੈ ਕਿ ਇੱਕ ਪਾਸੇ ਤਾਂ ਗੈਂਗਸਟਰ ਖਤਮ ਕਰ ਦਿੱਤੇ ਅਤੇ ਦੂਜੇ ਪਾਸੇ ਗੈਂਗਸਟਰ ਜਿਹੜੇ ਹਨ, ਉਹ ਸਾਡੇ ਹਲਕਿਆਂ ਵਿੱਚ ਪੈਦਾ ਕਰ ਦਿੱਤੇ।** ** ਕਹਿ ਲਓ, ਇੱਕੋ ਹੀ ਗੱਲ ਹੈ ਜੀ। ਸੋ, ਕਹਿਣ ਦਾ ਮਤਲਬ ਕਿ ਜੇ ਅਸੀਂ ਸਚਮੁੱਚ ਚਾਹੁੰਦੇ ਹਾਂ ਕਿ ਸਾਡੇ ਪੰਜਾਬ ਦਾ ਭਲਾ ਹੋਵੇ ਤਾਂ ਸਾਡੀ ਇੱਥੇ ਜੋ ਡੈਮੋਕ੍ਰੇਸੀ ਹੈ, It should not be a dictatorship.

**ਮਾਨਯੋਗ ਡਿਪਟੀ ਸਪੀਕਰ:**** ** ਐਕਸਪੰਜ ਕਰ ਦਿੱਤਾ ਜਾਵੇ।

**ਪ੍ਰੋਫੈਸਰ ਬਲਜਿੰਦਰ ਕੌਰ:** ਡਿਪਟੀ ਸ**ਪੀਕਰ ਸਾਹਿਬ,** ਮੈਨੂੰ ਇਸ ਵੇਲੇ Author George Orwell ਦੀਆਂ ਸਤਰਾਂ ਯਾਦ ਆ ਰਹੀਆਂ ਹਨ, ਜਿਨ੍ਹਾਂ ਬਾਰੇ ਉਨ੍ਹਾਂ ਨੇ ਆਪਣੇ ਨਾਵਲ 1984 ਦੇ ਵਿੱਚ ਜ਼ਿਕਰ ਕੀਤਾ ਹੈ, ਉਸਦੇ ਨਾਲ ਸਾਡੀ ਸਟੇਟ ਦੇ ਜਿਹੜੇ ਹਾਲਾਤ ਹਨ, ਉਹ ਮਿਲਦੇ-ਜੁਲਦੇ ਹਨ ਅਤੇ ਨਜ਼ਰ ਆਉਂਦੇ ਹਨ ਕਿ ਸਰਕਾਰ ਕਿੱਧਰ ਨੂੰ ਤੁਰ ਪਈ ਹੈ, ਉਹ ਕਹਿੰਦੇ ਹਨ: "Power is not a means, it is an end. One does not establish a dictatorship in order to safeguard a revolution; one makes the revolution in order to establish the dictatorship" and same is going in our government.

**ਸ੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.):** ਧੰਨਵਾਦ ਡਿਪਟੀ ਸਪੀਕਰ ਸਾਹਿਬ, ਤੁਸੀਂ ਅੱਜ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ। ਮੇਰੇ ਕੋਲ 20 ਮਾਰਚ, 2018 ਦਾ ਭਾਸ਼ਣ ਵੀ ਹੈ ਅਤੇ ਪਿਛਲੇ ਸਾਲ 28 ਮਾਰਚ, 2017 ਦਾ ਵੀ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਕਾਂਗਰਸ ਪਾਰਟੀ ਦਾ ਚੋਣ ਮੈਨੀਫੈਸਟੋ ਵੀ ਹੈ ਜਿਹੜੇ ਇਲੈਕਸ਼ਨ ਤੋਂ ਪਹਿਲਾਂ ਇਨ੍ਹਾਂ ਨੇ ਲੋਕਾਂ ਨਾਲ ਵਾਅਦੇ ਕੀਤੇ ਸੀ । ਇਨ੍ਹਾਂ ਦੋਵਾਂ ਵਿੱਚ ਤਾਂ ਕੋਈ ਫਰਕ ਨਹੀਂ । ਜਿੰਨੇ ਵੀ ਕੰਮਾਂ ਦਾ ਵੇਰਵਾ ਅਤੇ ਡਿਟੇਲ ਦਿੱਤੀ ਗਈ ਹੈ, ਉਹ 60% ਤੋਂ ਜ਼ਿਆਦਾ ਸੈਂਟਰ ਗੌਰਮਿੰਟ ਦੇ ਹਨ ਜਾਂ ਪਿਛਲੀ ਸਰਕਾਰ ਦੁਆਰਾ ਸ਼ੁਰੂ ਕੀਤੇ ਗਏ ਹਨ, ਸੈਂਕਸ਼ਨ ਕੀਤੇ ਗਏ ਹਨ ਔਰ ਜਿਹੜੇ 10-20 ਪਰਸੈਂਟ ਕੰਮ ਬਚਦੇ ਸੀ, ਉਨ੍ਹਾਂ ਦਾ ਸਿਹਰਾ ਲੈਣ ਦੀ ਕੋਸ਼ਿਸ਼ ਇਸ ਭਾਸ਼ਣ ਵਿੱਚ ਕਾਂਗਰਸ ਦੀ ਸਰਕਾਰ ਨੇ ਮਾਨਯੋਗ ਗਵਰਨਰ ਸਾਹਿਬ ਤੋਂ ਕਰਵਾਈ ਹੈ । ਇੱਥੇ ਬਹੁਤ ਸਾਰੇ ਮੁੱਦੇ ਛੂਹੇ ਗਏ । ਜਿਵੇਂ ਕਿ ਕਿਸਾਨੀ ਕਰਜ਼ਾ। ਕਿਸਾਨੀ ਕਰਜ਼ੇ ਦਾ ਬਹੁਤ ਵੱਡਾ ਵਾਅਦਾ ਸੀ । ਉਨ੍ਹਾਂ ਦਾ ਹਰ ਤਰ੍ਹਾਂ ਦਾ ਕਰਜ਼ਾ, ਪ੍ਰਾਈਵੇਟ ਬੈਂਕਾਂ ਦਾ ਕਰਜ਼ਾ, ਸਰਕਾਰੀ ਬੈਂਕਾਂ ਦਾ ਕਰਜ਼ਾ, ਪ੍ਰਾਈਵੇਟ ਲੈਂਡਰਜ਼ ਦਾ, ਕੋਆਪ੍ਰੇਟਿਵ ਸੁਸਾਇਟੀਜ਼ ਦਾ ਭਾਵ ਸਾਰਿਆਂ ਦਾ ਕਰਜ਼ਾ ਸ਼ਾਮਲ ਸੀ । ਹੁਣ ਗੱਲ ਇੱਥੇ ਆ ਕੇ ਮੁਕੀ ਹੈ । ਜਿਵੇਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਦੱਸਿਆ ਸੀ, ਅੱਧੇ ਪਰਸੈਂਟ ਤੋਂ ਵੀ ਘੱਟ ਫੰਡਜ਼ ਦਿੱਤੇ ਗਏ । ਪਹਿਲਾਂ 90,000 ਕਰੋੜ, ਫਿਰ ਘਟਾ ਕੇ 62,000 ਕਰੋੜ, ਫਿਰ ਘਟਾ ਕੇ 14,000 ਕਰੋੜ, ਫਿਰ ਪਿਛਲੇ ਬਜਟ ਵਿੱਚ ਘਟਾ ਕੇ 1500 ਕਰੋੜ ਤੇ ਜਦੋਂ ਹੁਣ ਕਿਸਾਨਾਂ ਨੂੰ ਮਿਲਿਆ, ਉਹ ਸਿਰਫ 350 ਕਰੋੜ ਰੁਪਿਆ ਹੀ ਹੈ ਜਦੋਂ ਕਿ ਦੁਆਬਾ ਵੀ ਨਿਪਟ ਗਿਆ, ਮਾਲਵਾ ਵੀ ਨਿਪਟ ਗਿਆ ਅਤੇ ਮਾਝਾ ਹੀ ਰਹਿ ਗਿਆ ਹੈ। ਕਿਸਾਨ ਰੋਜ਼ ਪਰੇਸ਼ਾਨ ਹੈ, ਕਿਸਾਨਾਂ ਦੇ ਘਰਾਂ ਵਿੱਚ ਪਰੇਸ਼ਾਨੀ ਹੈ ।

---

**Expunged as ordered by the Chair.

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੀ ਕਿੰਨੀ ਮਾੜੀ ਗੱਲ ਹੈ । ਇਹ ਕਹਿੰਦੇ ਹਨ ਕਿ ਕਿਸਾਨਾਂ ਦੇ ਕਰਜ਼ੇ ਮਾਫ ਕਰਨੇ ਹਨ ।ਪੰਜਾਬ ਐਗਰੀਕਲਚਰਲ ਡਿਵੈਲਪਮੈਂਟ ਬੈਂਕ ਹੈ, ਉਨ੍ਹਾਂ ਨੇ ਕਿਸਾਨਾਂ ਦੀਆਂ ਫੋਟੋਆਂ ਬੈਂਕਾਂ ਵਿੱਚ ਲਗਾ ਦਿੱਤੀਆਂ ਕਿ ਇਹ ਕਰਜ਼ਾਈ ਕਿਸਾਨ ਹੈ । ਜਲੰਧਰ ਵਿੱਚ ਜਾ ਕੇ ਦੇਖ ਲਓ । ਉਨ੍ਹਾਂ ਦੇ ਮੈਨੇਜਰ ਨੇ ਮੀਡੀਆ ਵਿੱਚ ਸਟੇਟਮੈਂਟ ਦਿੱਤੀ ਕਿ ਜਿਹੜਾ ਕਿਸਾਨ ਕਰਜ਼ਾ ਨਹੀਂ ਮੋੜੇਗਾ, ਉਸ ਨੂੰ ਨੇਮ ਤੇ ਸ਼ੇਮ ਤਹਿਤ ਉਸ ਦੇ ਪਿੰਡ ਵਿੱਚ ਉਸ ਦੇ ਘਰ ਮੂਹਰੇ ਢੋਲ ਵਜਾਵਾਂਗੇ, ਉਸ ਨੂੰ ਬੇਇੱਜ਼ਤ ਕਰਾਂਗੇ ਤਾਂ ਕਿ ਉਹ ਕਰਜ਼ਾ ਮੋੜੇ । ਇਹ ਇਸ ਸਰਕਾਰ ਦੀ ਪਾਲਿਸੀ ਹੈ, ਇਸ ਸਰਕਾਰ ਦੀ ਅਸਲੀਅਤ ਹੈ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਦਲਿਤ ਵਰਗ ਦੀ, ਸ਼ਡਿਊਲਡ ਕਾਸਟਸ ਵਰਗ ਦੀ ਗੱਲ ਕਰਨੀ ਚਾਹੁੰਦਾ ਹਾਂ ਜਿਸ ਦੀ ਆਬਾਦੀ ਪੰਜਾਬ ਵਿੱਚ 34% ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਂ ਸਾਲ 2018 ਦਾ ਭਾਸ਼ਣ ਦੇਖਿਆ ਹੈ, ਇਸ ਵਰਗ ਬਾਰੇ ਇਹ ਭਾਸ਼ਣ ਤਾਂ ਲਗਭੱਗ ਜ਼ੀਰੋ ਹੈ ।ਇਸ ਵਿੱਚ ਉਸ ਵਰਗ ਲਈ ਕੁਝ ਨਹੀਂ ਕਿਹਾ ਗਿਆ ਜਿਸ ਵਰਗ ਨੇ ਇਸ ਪਾਰਟੀ ਨੂੰ ਵੋਟਾਂ ਪਾ ਕੇ 77 ਸੀਟਾਂ ਦਿੱਤੀਆਂ ਔਰ ਸਰਕਾਰ ਦਿੱਤੀ ਹੈ। ਇਸ ਵਰਗ ਬਾਰੇ ਇਸ ਭਾਸ਼ਣ ਵਿੱਚ ਕੁਝ ਨਹੀਂ ਹੈ, ਨਾ ਕਿਸਾਨਾਂ ਲਈ, ਨਾ ਮਜ਼ਦੂਰਾਂ ਲਈ, ਨਾ ਦਲਿਤਾਂ ਲਈ।

ਚਲੋ, ਇੱਕ ਬਹੁਤ ਇੰਪਾਰਟੈਂਟ ਚੀਜ਼ ਹੈ ਜੋ ਅਸੀਂ ਜ਼ਰੂਰੀ ਸਮਝਦੇ ਹਾਂ, ਉਹ ਬੱਚਿਆਂ ਦੀ ਪੜ੍ਹਾਈ ਹੈ । ਸੈਂਟਰ ਗੌਰਮਿੰਟ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇ ਤਹਿਤ ਸਕਾਲਰਸ਼ਿਪ ਭੇਜਦੀ ਹੈ । ਇਹ ਸ਼ੁਰੂਆਤ ਬੜੀ ਦੇਰ ਪਹਿਲਾਂ ਹੋਈ ਸੀ ਪਰ ਸਾਲ 2012-13 ਵਿੱਚ ਐਸ.ਸੀਜ਼ ਸਟੂਡੈਂਟਸ ਦੀ ਐਨਰੋਲਮੈਂਟ ਪੰਜਾਬ ਵਿੱਚ 10% ਹੋਈ ਸੀ । ਉਸ ਵੇਲੇ ਲੋਕਾਂ ਨੂੰ ਪਤਾ ਲੱਗਾ ਸੀ ਕਿ ਅਜਿਹੀ ਵੀ ਕੋਈ ਸਕੀਮ ਹੈ । ਫਿਰ ਸਾਲ 2015-16 ਵਿੱਚ ਸ਼ਡਿਊਲਡ ਕਾਸਟ ਬੱਚਿਆਂ ਦੀ ਐਨਰੋਲਮੈਂਟ 18% ਹੋਈ । ਫਿਰ ਸਾਲ 2016-17 ਵਿੱਚ 18-19%, ਹੁਣ ਸਾਲ 2017-18 ਵਿੱਚ ਹਿਊਮਨ ਰਿਸੋਰਸਿਜ਼ ਡਿਵੈਲਪਮੈਂਟ (ਐਚ.ਆਰ.ਡੀ) ਦੀ ਰਿਪੋਰਟ ਜਿਹੜੀ ਆਉਣ ਵਾਲੀ ਹੈ, ਜਿਸ ਦਾ ਅੰਦਾਜ਼ਾ ਲਗਾਇਆ ਜਾ ਰਿਹਾ ਹੈ, ਉਮੀਦ ਹੈ ਕਿ ਉਹ 18% ਤੋਂ ਘੱਟ ਕੇ 14% ਹੋਣ ਵਾਲੀ ਹੈ। ਬੱਚੇ ਪਰੇਸ਼ਾਨ ਹਨ ਕਿਉਂਕਿ ਬੱਚਿਆਂ ਨੂੰ ਇਸ ਸਰਕਾਰ ਵਿੱਚ ਪੋਸਟ ਮੈਟ੍ਰਿਕ ਸਕਾਲਰਸ਼ਿਪ ਨਹੀਂ ਮਿਲਿਆ । (ਵਿਘਨ) ਨਾਗਰਾ ਸਾਹਿਬ, ਤੁਸੀਂ ਬਾਅਦ ਵਿੱਚ ਬੋਲ ਲੈਣਾ । (ਵਿਘਨ) ਡਿਪਟੀ ਸਪੀਕਰ ਸਾਹਿਬ, ਅਜੇ 4.58 ਮਿੰਟ ਹੋਏ ਹਨ ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਡਿਪਟੀ ਸਪੀਕਰ ਸਾਹਿਬ, ਇਹ ਹਿਊਮਨ ਰਿਸੋਰਸਿਜ਼ ਮਨਿਸਟਰੀ ਦੀ ਆਉਣ ਵਾਲੀ ਰਿਪੋਰਟ ਬਾਰੇ ਕਹਿ ਰਹੇ ਹਨ। ਮੈਂ ਇਸ ਕਾਰਨ ਉਠਿਆ ਹਾਂ ਕਿ ਇਹ ਸਾਡੇ ਜ਼ਿੰਮੇਵਾਰ ਮੈਂਬਰ ਹਨ। ਮੈਂ ਇਨ੍ਹਾਂ ਨਾਲ ਪਿਛਲੇ ਪੰਜ ਸਾਲ ਕੰਮ ਕੀਤਾ ਹੈ। ਮੈਨੂੰ ਇਹ ਹੈਰਾਨੀ ਹੈ ਕਿ ਕੀ ਹਿਊਮਨ ਰਿਸੋਰਸਿਜ਼ ਮਨਿਸਟਰ ਇਨ੍ਹਾਂ ਨਾਲ ਬੈਠ ਕੇ ਰਿਪੋਰਟ ਬਣਾ ਰਹੇ ਹਨ? ਨੰਬਰ ਦੋ, ਇਹ ਕਿਤੇ ਮਿਲੀਭੁਗਤ ਤਾਂ ਨਹੀਂ ? ਜਿਹੜੇ ਤੁਸੀਂ ਸਾਡੇ ਸਤਿਕਾਰਯੋਗ ਭੈਣ ਜੀ ਬਿਠਾਏ ਹੋਏ ਹਨ, ਕੀ ਉਹ ਤੁਹਾਨੂੰ ਡਾਟਾ ਤਾਂ ਨਹੀਂ ਭੇਜ ਰਹੇ ? ਇਹ ਮਾੜਾ ਜਿਹਾ ਦੱਸ ਦਿਓ । ਨੰਬਰ ਤਿੰਨ, ਇਹ ਡਾਟੇ ਤਾਂ ਤੁਸੀਂ ਸਾਨੂੰ ਬੜੀ ਜਲਦੀ ਦੇ ਰਹੇ ਹੋ ਤੇ ਤੁਸੀਂ ਸਾਨੂੰ ਇਹ ਵੀ ਦੱਸ ਦਿਓ ਕਿ ਜਿਹੜੇ ਪੈਸਿਆਂ ਦੇ ਟਰੱਕ ਭਰ ਕੇ ਆਉਣੇ ਸਨ, ਟਰਾਲੇ ਭਰ ਕੇ ਆਉਣੇ ਸਨ, ਕੀ ਉਹ ਆ ਰਹੇ ਹਨ ਜਾਂ ਨਹੀਂ ਆ ਰਹੇ? ਉਹ ਉਥੋਂ ਕਦੋਂ ਤੁਰ ਰਹੇ ਹਨ ? ਉਹ ਸਾਨੂੰ ਵਾਇਆ ਬਠਿੰਡਾ ਹੀ ਭੇਜ ਦਿਓ । ਮੇਰੀ ਇਹੀ

[ਸਰਦਾਰ ਕੁਲਜੀਤ ਸਿੰਘ ਨਾਗਰਾ]
ਬੇਨਤੀ ਹੈ, ਗੌਰਮਿੰਟ ਆਫ ਇੰਡੀਆ ਦੀ ਰਿਪੋਰਟ ਨੂੰ ਪਹਿਲਾਂ ਤੋਂ ਹੀ ਇੱਕ ਜ਼ਿੰਮੇਵਾਰ ਵਿਅਕਤੀ ਇੱਥੇ ਓਪਨ ਕਰ ਰਿਹਾ ਹੈ ਕਿ ਇਵੇਂ ਹੋਣ ਜਾ ਰਿਹਾ ਹੈ। ਤੁਸੀਂ ਸਦਨ ਤੋਂ ਮੁਆਫੀ ਮੰਗੋ। ਸਦਨ ਤੋਂ ਮੁਆਫੀ ਮੰਗੋ ਜਾਂ ਜ਼ਿੰਮੇਵਾਰੀ ਨਾਲ ਕਹੋ ਕਿ ਇਹ ਹੋਏਗਾ, ਨਹੀਂ ਤਾਂ ਮੈਂ ਰਿਜ਼ਾਈਨ ਕਰਾਂਗਾ।

**ਸ਼੍ਰੀ ਪਵਨ ਕੁਮਾਰ ਟੀਨੂ** : ਇੱਕ ਮਿੰਟ ਜੀ। ਆਹ ਮੇਰਾ ਟਾਈਮ ਨੋਟ ਕਰ ਲੈਣਾ ਜੀ।

**ਮਾਨਯੋਗ ਡਿਪਟੀ ਸਪੀਕਰ** : ਨੋਟ ਕਰ ਲਿਆ ਹੈ, I have already noted.

**ਸ਼੍ਰੀ ਪਵਨ ਕੁਮਾਰ ਟੀਨੂ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਲੋਕਾਂ ਵਿੱਚ ਰਹਿੰਦਾ ਹਾਂ। ਮੈਂ ਉਨ੍ਹਾਂ ਲੋਕਾਂ ਵਿੱਚ ਜੰਮਿਆ ਹਾਂ, ਮੈਨੂੰ ਪਤਾ ਹੈ ਕਿ ਉਨ੍ਹਾਂ ਨੂੰ ਕਿੰਨੀਆਂ ਮੁਸ਼ਕਲਾਂ ਹਨ ਔਰ ਸਾਨੂੰ ਲੋਕਾਂ ਵਿੱਚ ਰਹਿ ਕੇ ਬਹੁਤ ਚੀਜ਼ਾਂ ਦਾ ਪਹਿਲਾਂ ਪਤਾ ਲੱਗ ਜਾਂਦਾ ਹੈ ਕਿਉਂਕਿ ਲੋਕ ਹਰ ਚੀਜ਼ ਨੂੰ ਰਿਸਪੌਂਡ ਕਰਦੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, 115 ਕਰੋੜ ਰੁਪਿਆ ਸੈਂਟਰ ਗੌਰਮਿੰਟ ਨੇ 9 ਮਹੀਨੇ ਪਹਿਲਾਂ ਭੇਜਿਆ ਸੀ ਔਰ ਜਦੋਂ ਇਹ ਸਰਕਾਰ ਬਣੀ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਇਹ 115 ਕਰੋੜ ਰੁਪਿਆ ਉਦੋਂ ਜਾਰੀ ਕਰਨਾ ਹੈ, ਜਦੋਂ ਅਸੀਂ ਪ੍ਰਾਈਵੇਟ ਕਾਲਜਿਜ਼ ਅਤੇ ਪ੍ਰਾਈਵੇਟ ਯੂਨੀਵਰਸਿਟੀਆਂ, ਇੰਸਟੀਚਿਊਟਜ਼ ਦਾ ਆਡਿਟ ਕਰਵਾ ਲਵਾਂਗੇ ਕਿਉਂਕਿ ਹੇਰਾਫੇਰੀ ਹੋਈ, ਗੜਬੜੀ ਹੋਈ ਹੈ। ਜੇ ਕਿਤੇ ਹੇਰਾਫੇਰੀ ਹੋਈ, ਗੜਬੜੀ ਹੋਈ ਹੈ ਤਾਂ ਉਸ ਨੂੰ ਪਨਿਸ਼ ਕਰਨਾ ਚਾਹੀਦਾ ਹੈ ਲੇਕਿਨ 9 ਮਹੀਨੇ ਹੋ ਗਏ, ਇਹ ਕਿਹਾ ਕਿ 31 ਦਸੰਬਰ, 2017 ਤੱਕ ਅਸੀਂ ਆਡਿਟ ਕਰਵਾ ਲਵਾਂਗੇ ਔਰ 115 ਕਰੋੜ ਰੁਪਿਆ ਜਾਰੀ ਕਰ ਦੇਵਾਂਗੇ। ਹੁਣ ਆਹ ਮੇਰੇ ਕੋਲ ਇੱਕ ਬਿਆਨ ਹੈ। ਇੱਥੇ ਮੰਤਰੀ ਜੀ ਬੈਠੇ ਹਨ, ਇਹ ਇਨ੍ਹਾਂ ਦਾ ਬਿਆਨ ਹੈ। ਇਹ ਐਚ.ਟੀ. ਅਖਬਾਰ ਵਿੱਚ ਹੈ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਡਿਟ ਕਰਵਾ ਕੇ ਉਨ੍ਹਾਂ ਕਾਲਜਿਜ਼ ਨੂੰ 115 ਕਰੋੜ ਰੁਪਏ ਦੇਵਾਂਗੇ। 9 ਮਹੀਨੇ ਬਾਅਦ ਹੁਣ ਸੈਸ਼ਨ ਆਉਣ ਵਾਲਾ ਸੀ ਅਤੇ ਹੁਣ ਇਨ੍ਹਾਂ ਨੇ 15 ਦਿਨ ਪਹਿਲਾਂ ਉਹ 115 ਕਰੋੜ ਰੁਪਿਆ ਸਰਕਾਰੀ ਕਾਲਜਾਂ ਨੂੰ ਜਾਰੀ ਕਰ ਦਿੱਤਾ ਹੈ ਔਰ ਯੂ.ਸੀ. ਹੁਣ ਭੇਜਿਆ ਹੈ। ਜੇ ਉਹੀ ਪੈਸਾ ਤੁਸੀਂ ਪਹਿਲਾਂ ਸਰਕਾਰੀ ਕਾਲਜਾਂ ਨੂੰ ਦੇ ਦਿੰਦੇ, ਉਸ ਦਾ ਯੂ.ਸੀ. ਤਿਆਰ ਕਰਕੇ ਸੈਂਟਰ ਨੂੰ ਦੇ ਦਿੰਦੇ ਤਾਂ ਆਪਾਂ ਸੈਂਟਰ ਗੌਰਮਿੰਟ ਕੋਲੋਂ ਜਿਹੜਾ 14-15 ਕਰੋੜ ਰੁਪਿਆ ਹੋਰ ਹੈ, ਉਹ ਲੈਣ ਵਾਲੇ ਬਣਦੇ। ਇੱਥੇ ਵੈਲਫੇਅਰ ਮੰਤਰੀ ਸਾਹਿਬ ਦੀ ਬਹੁਤ ਵੱਡੀ ਗਲਤੀ ਹੈ। ਇਨ੍ਹਾਂ ਨੂੰ ਮੰਨਣਾ ਚਾਹੀਦਾ ਹੈ ਕਿ ਤੁਸੀਂ ਸ਼ਡਿਊਲਡ ਕਾਸਟਾਂ ਵੱਲ ਧਿਆਨ ਨਹੀਂ ਦਿੱਤਾ, ਬੱਚਿਆਂ ਦੀ ਵਿਦਿਆ ਦਾ ਧਿਆਨ ਨਹੀਂ ਕੀਤਾ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਾਧੂ ਸਿੰਘ)**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**Mr. Deputy Speaker** : Tinu ji, let him speak.

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ** : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬਹੁਤ ਹੀ ਦੁਖਦੀ ਰਗ ਤੇ ਹੱਥ ਰੱਖਿਆ ਹੈ। ਇਹ ਕਹਿੰਦੇ ਹਨ ਕਿ ਇਹ ਗਰੀਬ ਪਰਿਵਾਰ ਵਿੱਚੋਂ ਹਨ। ਮੈਂ ਵੀ ਮਜ਼ਦੂਰ ਬਾਪ ਦਾ ਬੇਟਾ ਹਾਂ, ਮੈਂ ਬਾਦਲਕਿਆਂ ਦੇ ਨਹੀਂ ਜੰਮਿਆ। ਗੱਲ ਇਹ ਹੈ ਕਿ ਜਦੋਂ ਅਸੀਂ ਇਧਰਲੇ ਪਾਸੇ ਸੀ, ਸਾਨੂੰ ਪਤਾ ਸੀ ਕਿ ਸਕਾਲਰਸ਼ਿਪਜ਼ ਵਿੱਚ ਬੇਈਮਾਨੀ ਹੋ ਰਹੀ ਹੈ, ਬੜੇ ਵੱਡੇ ਪੱਧਰ ਤੇ ਹੋ ਰਹੀ ਹੈ। ਸੋ, ਸਾਡੀ

ਸਰਕਾਰ ਨੇ ਆਉਂਦਿਆਂ ਸਾਰ ਜੋ ਅਸੀਂ ਕਿਹਾ ਸੀ, ਉਹ ਆਡਿਟ ਕਰਵਾਇਆ। ਘੱਟੋ-ਘੱਟ 400 ਕਰੋੜ ਰੁਪਿਆ ਤੁਹਾਡੀ ਸਰਕਾਰ ਵੇਲੇ ਦਾ ਦੱਬਿਆ ਨਿਕਲ ਆਇਆ ਹੈ। ਅਜੇ ਅੱਗੇ ਕੰਮ ਚੱਲ ਰਿਹਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਜਿਹੜਾ 115 ਕਰੋੜ ਰੁਪਿਆ ਦਿੱਤਾ ਹੈ, ਕਿਤੇ ਇਉਂ ਹੀ ਪੈਸੇ ਦੇ ਦਿੰਦੇ? ਡਿਪਟੀ ਸਪੀਕਰ ਸਾਹਿਬ, ਸਰਕਾਰੀ ਸਕੂਲਾਂ ਅਤੇ ਕਾਲਜਾਂ ਦਾ ਆਡਿਟ ਹੋਇਆ ਹੈ, ਕੁਰੱਪਸ਼ਨ ਜ਼ੀਰੋ ਕਰ ਦਿੱਤੀ ਹੈ, ਉਹ ਅਸੀਂ ਜਾਰੀ ਕਰ ਦਿੱਤਾ ਹੈ। ਬਾਕੀ 1200, 1500 ਕਰੋੜ ਰੁਪਿਆ ਰਹਿੰਦਾ ਹੈ। ਤੁਹਾਡੀ ਉਥੇ ਸੈਂਟਰ ਦੀ ਮਨਿਸਟਰੀ ਹੈ, ਉਸ ਨੂੰ ਛੇਤੀ ਰਿਲੀਜ਼ ਕਰਵਾਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂਬਰ ਸਾਹਿਬ ਨੇ ਬੜਾ ਇੰਪਾਰਟੈਂਟ ਇਸ਼ੂ ਰੇਜ਼ ਕੀਤਾ ਹੈ ਕਿ ਪ੍ਰਾਈਵੇਟ ਕਾਲਜਿਜ਼ ਵਿੱਚ ਜਿਹੜੇ ਐਸ.ਸੀ. ਬੱਚਿਆਂ ਨੇ ਐਡਮਿਸ਼ਨਾਂ ਲਈਆਂ ਸੀ, ਉਨ੍ਹਾਂ ਪ੍ਰਾਈਵੇਟ ਕਾਲਜਿਜ਼ ਦਾ ਕਾਫੀ ਬਕਾਇਆ ਗੌਰਮਿੰਟ ਵੱਲੋਂ ਦੇਣ ਵਾਲਾ ਰਹਿੰਦਾ ਹੈ। 115 ਕਰੋੜ ਰੁਪਿਆ ਤੁਸੀਂ ਗੌਰਮਿੰਟ ਨੂੰ ਦੇ ਦਿੱਤਾ, understood.

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਬੈਠੇ-ਬੈਠੇ)** : ਇਹ ਸਰਕਾਰੀ ਸਕੂਲਾਂ ਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਕਾਲਜਿਜ਼ ਦਾ ਹੈ ਜੀ। This is post metric. ਤੁਸੀਂ ਗੌਰਮਿੰਟ ਕਾਲਜਿਜ਼ ਨੂੰ ਦੇ ਦਿੱਤਾ। ਜਿਹੜੇ ਪ੍ਰਾਈਵੇਟ ਕਾਲਜਿਜ਼ ਹਨ, ਜਿੱਥੇ ਐਸ.ਸੀਜ਼ ਬੱਚੇ ਪੜ੍ਹਦੇ ਹਨ, ਉਨ੍ਹਾਂ ਨੇ ਗੌਰਮਿੰਟ ਨੂੰ ਵਾਰਨ ਕੀਤਾ ਹੋਇਆ ਹੈ ਕਿ ਜੇ ਸਾਡੇ ਏਰੀਅਰਜ਼ ਅਗਲੇ ਅਕੈਡਮਿਕ ਸੈਸ਼ਨ ਵਿੱਚ ਤੁਸੀਂ ਨਾ ਦਿੱਤੇ ਤਾਂ ਅਸੀਂ ਅਗਾਂਹ ਨੂੰ ਐਸ.ਸੀ. ਬੱਚਿਆਂ ਨੂੰ ਪੜ੍ਹਨ ਨਹੀਂ ਦੇਣਾ। ਮੈਨੂੰ ਇੱਕ ਗੱਲ ਇਹ ਦੱਸ ਦਿਓ ਕਿ ਜਿਹੜਾ ਤੁਸੀਂ ਕਹਿੰਦੇ ਹੋ ਕਿ 400 ਕਰੋੜ ਰੁਪਏ ਦੀ ਠੱਗੀ ਹੈ, ਉਹ ਕਿਸੇ ਨੇ ਤਾਂ ਮਾਰੀ ਹੋਣੀ ਹੈ, ਤੁਸੀਂ ਉਨ੍ਹਾਂ ਖਿਲਾਫ ਐਕਸ਼ਨ ਕੀ ਲੈ ਰਹੇ ਹੋ ? ...(ਵਿਘਨ)... ਵਜ਼ੀਰ ਸਾਹਿਬ, ਇੱਕ ਮਿੰਟ ਜੀ। ਇੱਕ ਤਾਂ ਤੁਸੀਂ ਇਹ ਐਕਸ਼ਨ ਸਪੈਸੀਫਾਈ ਕਰੋ ਤਾਂ ਕਿ ਅਗਾਂਹ ਨੂੰ ਕੋਈ ਇਸ ਤਰ੍ਹਾਂ ਪੈਸਾ ਡਾਈਵਰਟ ਨਾ ਕਰੇ, ਕੋਈ ਮਿਸਯੂਜ਼ ਨਾ ਕਰੇ ਕਿਉਂਕਿ ਇਹ ਗੌਰਮਿੰਟ ਆਫ ਇੰਡੀਆ ਦੇ ਫੰਡਜ਼ ਹਨ। ਦੂਸਰਾ, ਪ੍ਰਾਈਵੇਟ ਕਾਲਜਿਜ਼ ਨੂੰ, I have no interest in private colleges ਲੇਕਿਨ ਉਨ੍ਹਾਂ ਬੱਚਆਂ ਦੀ ਪੜ੍ਹਾਈ ਨਾ ਰੁਕੇ, ਗੌਰਮਿੰਟ ਇਹ ਐਨਸ਼ਿਓਰ ਕਿਸ ਤਰ੍ਹਾਂ ਕਰੇਗੀ, ਕੀ ਅਕੈਡਮਿਕ ਸੈਸ਼ਨ ਤੋਂ ਪਹਿਲਾਂ ਤੁਸੀਂ ਉਨ੍ਹਾਂ ਦੇ ਏਰੀਅਰਜ਼ ਰਿਲੀਜ਼ ਕਰ ਦਿਓਗੇ? (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਤੁਹਾਡੇ ਚਾਰ ਮਿੰਟ ਉਤੇ ਚਲੇ ਗਏ ਹਨ। ਮੈਂ ਨੋਟ ਕੀਤਾ ਹੈ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ:** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੁਐਸਚਨ ਆਵਰ ਨਹੀਂ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਜ਼ਿਆਦਾ ਫਿਕਰ ਹੈ। ਮੈਂ ਐਸ.ਸੀ.ਪਰਿਵਾਰ ਵਿੱਚੋਂ ਹਾਂ, ਕਿਸੇ ਐਸ.ਸੀ.ਬੱਚੇ ਦਾ ਨੁਕਸਾਨ ਨਹੀਂ ਹੋਣ ਦੇਣਾ। ਜੇ ਨੁਕਸਾਨ ਹੋਇਆ ਹੈ, ਜਿਨ੍ਹਾਂ ਲੋਕਾਂ ਦੀ ਬਦੌਲਤ ਹੋਇਆ ਹੈ, ਜਿਨ੍ਹਾਂ ਲੋਕਾਂ ਨੇ ਠੱਗੀਆਂ ਮਾਰੀਆਂ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਹੋਵੇਗੀ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸ਼੍ਰੀ ਪਵਨ ਕੁਮਾਰ ਟੀਨੂ:** ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪ੍ਰਾਈਵੇਟ ਕਾਲਜ਼ਿਜ਼ ਨੂੰ ਪਨਿਸ਼ ਕਰਨਾ ਹੈ, ਕਰੋ, ਵੈਲਕਮ ਪਰ ਇਹ ਸ਼ਾਇਦ ** ** ਹਨ, ਉਨ੍ਹਾਂ ਦਾ ਕਾਲਜ ਹੈ, ਉਨ੍ਹਾਂ ਨੇ ਹੀ ਬਿਆਨ ਦਿੱਤਾ ਹੈ ਜਿਹੜੀ ਉਨ੍ਹਾਂ ਨੇ ਐਸੋਸੀਏਸ਼ਨ ਬਣਾਈ ਹੈ ਕਿ ਅਸੀਂ ਸ਼ਡਿਊਲਡ ਕਾਸਟ ਦੇ ਬੱਚਿਆਂ ਨੂੰ ਐਡਮਿਸ਼ਨ ਨਹੀਂ ਦਿਆਂਗੇ ਜਾਂ ਉਹ ਫਿਰ ਫੀਸ ਦੇਣ । ਜੇ ਇਸ ਸਾਲ ਵਿੱਚ ਹੁਣ ਸ਼ਡਿਊਲਡ ਕਾਸਟ ਬੱਚਿਆਂ ਦਾ ਨੁਕਸਾਨ ਹੁੰਦਾ ਹੈ, ਉਨ੍ਹਾਂ ਨੂੰ ਐਡਮਿਸ਼ਨ ਨਹੀਂ ਮਿਲਦੀ, ਰੋਲ ਨੰਬਰ ਨਹੀਂ ਮਿਲਦਾ ਜਾਂ ਪ੍ਰੇਸ਼ਾਨ ਕੀਤਾ ਜਾਂਦਾ ਹੈ, ਬੱਚਿਆਂ ਨੂੰ ਡੀ.ਸੀ.ਦਫਤਰ, ਐਸ.ਡੀ.ਐਮ. ਆਫਿਸ ਜਾਣਾ ਪੈਂਦਾ ਹੈ, ਧਰਨੇ ਦੇਣੇ ਪੈਂਦੇ ਹਨ, ਅਖਬਾਰਾਂ ਵਿਚ ਜਾਣਾ ਪੈਂਦਾ ਹੈ ਤਾਂ ਉਸ ਨੁਕਸਾਨ ਦੀ ਭਰਪਾਈ ਹੋਵੇ, ਉਸ ਲਈ ਜ਼ਿੰਮੇਵਾਰ ਕੌਣ ਹੈ ? ਉਹ ਜ਼ਿੰਮੇਵਾਰ ਇਹ ਸਰਕਾਰ ਹੈ ਜਿਹੜੀ ਇਹ ਬੈਠੀ ਹੈ ਔਰ ਉਸ ਦੇ ਲਈ ਮੰਤਰੀ ਜੀ ਜ਼ਿੰਮੇਵਾਰ ਹਨ।(ਆਪੋਜ਼ੀਸ਼ਨ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮਾਨਯੋਗ ਸਪੀਕਰ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ....

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਉਸ ਦੀ ਭਰਪਾਈ ਜਿਨ੍ਹਾਂ ਬੰਦਿਆਂ ਨੇ ਠੱਗੀਆਂ ਮਾਰੀਆਂ ਹਨ, ਨਜਾਇਜ਼ ਪੈਸੇ ਪਾਏ ਹਨ, ਅਸੀਂ ਉਨ੍ਹਾਂ ਤੋਂ ਰਿਕਵਰੀ ਪਹਿਲਾਂ ਕਰਾਂਗੇ, ਫਿਰ ਉਨ੍ਹਾਂ ਨੂੰ ਬਲੈਕ ਲਿਸਟ ਕਰਾਂਗੇ, (ਵਿਘਨ) ਉਨ੍ਹਾਂ ਨੂੰ ਬਲੈਕ ਲਿਸਟ ਕੀਤਾ ਜਾਵੇਗਾ।

**ਸ਼੍ਰੀ ਪਵਨ ਕੁਮਾਰ ਟੀਨੂ :** ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਗੰਭੀਰ ਮੁੱਦਾ ਹੈ । ਇੱਥੇ ਸ਼ਗਨ ਸਕੀਮ ਦੀ ਗੱਲ ਆਈ ਹੈ, ਉਸ ਵਿੱਚ ਵੀ ਪਤਾ ਲੱਗ ਗਿਆ ਹੈ, ਪੈਨਸ਼ਨਾਂ ਦਾ ਪਤਾ ਲੱਗ ਗਿਆ। ਇੱਕ ਹੋਰ ਬੜੀ ਇੰਪਾਰਟੈਂਟ ਗੱਲ ਹੈ, ਮੈਂ ਜ਼ਿਆਦਾ ਟੱਚ ਨਹੀਂ ਕਰਨਾ ਚਾਹੁੰਦਾ । ਇੱਕ ਇਹ ਹੋ ਗਿਆ....

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਡਿਪਟੀ ਸਪੀਕਰ ਸਾਹਿਬ, ਇੱਕ ਮਿੰਟ ਜੀ। ਡਿਪਟੀ ਸਪੀਕਰ ਸਾਹਿਬ, ਜਿਹੜਾ ਨਾਮ ** ** ਲਿਆ ਹੈ, ਉਸ ਨੂੰ ਪ੍ਰੋਸੀਡਿੰਗਜ਼ ਵਿੱਚੋਂ ਡਿਲੀਟ ਕਰਵਾਇਆ ਜਾਵੇ।

**ਮਾਨਯੋਗ ਡਿਪਟੀ ਸਪੀਕਰ :** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਪਵਨ ਕੁਮਾਰ ਟੀਨੂ:** ਆਪਣੇ ਕਾਫੀ ਲੰਮੇ ਸਮੇਂ ਤੋਂ ਗੱਲ ਹੁੰਦੀ ਆ ਰਹੀ ਹੈ। ਇਸ ਸਰਕਾਰ ਦੀਆਂ ਨੀਤੀਆਂ ਕਾਰਨ ਕਿਸਾਨ ਵੀ ਖੁਦਕਸ਼ੀਆਂ ਕਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮਜ਼ਦੂਰ ਤੇ ਦਲਿਤ ਵੀ ਖੁਦਕਸ਼ੀਆਂ ਕਰ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਬਹੁਤ ਸਾਰੀਆਂ ਅਖਬਾਰ ਦੀਆਂ ਕਟਿੰਗਜ਼ ਹਨ, ਜਲੰਧਰ ਵਿੱਚ ਪਾਹੜਾ ਪਿੰਡ ਹੈ, ਉਥੇ ਮਜ਼ਦੂਰ ਨੇ ਫਾਹਾ ਲੈ ਕੇ ਖੁਦਕਸ਼ੀ ਕਰ ਲਈ ਹੈ, ਇਸ ਤਰ੍ਹਾਂ ਹੀ ਇੱਕ ਧੂੜਕੋਟ ਦੀ ਖਬਰ ਵੀ ਹੈ, ਇੱਥੇ ਵੀ ਇੱਕ ਮਜ਼ਦੂਰ ਨੇ ਆਪਣੇ ਆਪ ਨੂੰ ਦਰੱਖਤ ਦੇ ਨਾਲ ਟੰਗ ਲਿਆ, ਉਹ ਵੀ ਮਰ ਗਿਆ। ਇੱਕ ਟ੍ਰਿਬਿਊਨ ਅਖਬਾਰ ਦੀ ਰਿਪੋਰਟ ਹੈ, "More farm labourers are killing themselves than farmers". ਮਜ਼ਦੂਰ ਵੀ ਮਰ ਰਿਹਾ ਹੈ । ਇਨ੍ਹਾਂ ਨੇ ਮਜ਼ਦੂਰ ਨਾਲ ਵੀ ਵਾਅਦੇ ਕੀਤੇ ਸੀ ਲੇਕਿਨ ਪਿਛਲਾ ਬਜਟ ਵੀ ਆਇਆ, ਇਹ ਹੁਣ ਗਵਰਨਰ ਐਡਰੈਸ ਵੀ ਆ ਗਿਆ, ਉਸ ਵਿੱਚ ਵੀ ਮਜ਼ਦੂਰ ਲਈ ਕੁਝ ਨਹੀਂ ਰੱਖਿਆ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਹੁਣ ਇਸ ਵਿੱਚ ਇੱਕ

---

** Expunged as ordered by the Chair.

ਪੈਰ੍ਹਾ ਆਇਆ ਹੈ ਕਿ 50,000 ਰੁਪਏ ਤੱਕ ਦੇ ਬਕਾਇਆ ਕਰਜ਼ਾ ਸ਼ਡਿਊਲਡ ਕਾਸਟ ਫਾਈਨਾਂਸ ਕਾਰਪੋਰੇਸ਼ਨ ਵੱਲੋਂ ਮੁਆਫ ਕੀਤਾ ਜਾਵੇਗਾ, ਉਹ ਵੀ ਜਿਸ ਨੇ ਪੰਜਾਹ ਹਜ਼ਾਰ ਰੁਪਿਆ ਕਰਜ਼ਾ ਲਿਆ ਹੈ। ਮੇਰੇ ਕੋਲ ਉਸ ਦੀ ਸਾਰੀ ਡਿਟੇਲ ਹੈ, ਜਿਸ ਨੇ ਐਸ.ਸੀ. ਫਾਈਨਾਂਸ ਕਾਰਪੋਰੇਸ਼ਨ ਤੋਂ ਲੋਨ ਲਿਆ ਹੈ, ਸਿਰਫ ਉਸ ਦਾ ਪੰਜਾਹ ਹਜ਼ਾਰ ਰੁਪਏ ਤੱਕ ਦਾ ਕਰਜ਼ਾ ਮੁਆਫ ਕੀਤਾ ਜਾਵੇਗਾ, ਜਿਸ ਨੇ 60,000 ਰੁਪਿਆ ਲੈ ਲਿਆ, ਜਿਸ ਨੇ 75,000 ਰੁਪਿਆ ਲੈ ਲਿਆ, ਉਸ ਦਾ ਪੂਰਾ ਪੈਸਾ ਮੁਆਫ ਨਹੀਂ ਹੋਣਾ । ਫਿਰ ਜਿਸ ਨੇ ਪੰਜਾਹ ਹਜ਼ਾਰ ਵੀ ਲਿਆ ਹੈ, ਜੇਕਰ ਉਸ ਦਾ ਵਿਆਜ ਵੱਧ ਕੇ 80,000 ਰੁਪਿਆ ਹੋ ਗਿਆ ਤਾਂ ਉਸ ਨੂੰ ਬਾਕੀ ਦਾ ਤੀਹ ਹਜ਼ਾਰ ਰੁਪਿਆ ਆਪ ਦੇਣਾ ਪਵੇਗਾ । ਦਲਿਤਾਂ ਬਾਰੇ ਹੁਣੇ ਹੀ ਮਾਨਯੋਗ ਰਾਜਾ ਵੜਿੰਗ ਜੀ ਬੋਲ ਰਹੇ ਸਨ, ਉਹ ਕਹਿ ਰਹੇ ਸੀ ਕਿ ਯੂ.ਪੀ. ਵਿੱਚ ਉਥੋਂ ਦੀ ਸਰਕਾਰ ਨੇ ਕਿਸਾਨਾਂ ਦਾ ਸਿਰਫ 50,000 ਰੁਪਏ ਦਾ ਲੋਨ ਮੁਆਫ ਕੀਤਾ ਹੈ ਪਰ ਤੁਸੀਂ ਹੁਣ ਜੇ ਦਲਿਤਾਂ ਦਾ ਪੰਜਾਹ ਹਜ਼ਾਰ ਰੁਪਏ ਦਾ ਲੋਨ ਮੁਆਫ ਕੀਤਾ ਹੈ ਤਾਂ ਉਥੇ ਵੀ ਸ਼ਰਤਾਂ ਲਗਾ ਦਿੱਤੀਆਂ। ਇੱਥੋਂ ਦੇ ਦਲਿਤਾਂ ਲਈ ਹੋਰ ਰੂਲ ਹਨ ਅਤੇ ਯੂ.ਪੀ. ਵਾਸਤੇ ਗੱਲ ਕਰਨ ਲਈ ਤੁਹਾਡੀ ਹੋਰ ਸੋਚ ਹੈ? 50,000 ਰੁਪਏ ਮੁਆਫ ਕਰਨ ਨਾਲ ਕੁਝ ਨਹੀਂ ਬਣਦਾ, ਜਿਹੜੇ ਵਾਅਦੇ ਕੀਤੇ ਹਨ, ਸ਼ਡਿਊਲਡ ਕਾਸਟ ਫਾਈਨਾਂਸ ਕਾਰਪੋਰੇਸ਼ਨ ਦਾ ਟੋਟਲ 125 ਕਰੋੜ ਰੁਪਿਆ ਕਰਜ਼ੇ ਦਾ ਬਣਦਾ ਹੈ, ਜਿੰਨੇ ਵੀ ਉਸ ਦੇ ਲੋਨੀ ਹਨ, ਉਨ੍ਹਾਂ ਦਾ ਸਾਰਾ ਕਰਜ਼ਾ ਮੁਆਫ ਕਰ ਦਿਉ। ਨੰਬਰ ਦੋ, ਸਰਕਾਰ ਕੋਆਪਰੇਟਿਵ ਸੁਸਾਇਟੀਆਂ ਦਾ ਕਰਾਪ ਲੋਨ ਮੁਆਫ ਕਰ ਰਹੀ ਹੈ ਔਰ ਕੋਆਪਰੇਟਿਵ ਸੁਸਾਇਟੀਆਂ ਦੇ ਵਿੱਚ ਨਾਨ-ਐਗਰੀਕਲਚਰ ਲੋਨ ਹੈ ਜਿਹੜੇ ਲੇਬਰਰ ਹਨ, ਮਜ਼ਦੂਰ ਹਨ, ਕੋਈ ਵਿਆਹ ਕਰਨ ਲਈ, ਕੋਈ ਕੋਠਾ ਬਣਾਉਣ ਲਈ, ਕੋਈ ਕੰਧ ਖੜ੍ਹੀ ਕਰਨ ਲਈ, ਕੋਈ ਰਸੋਈ ਬਣਾਉਣ ਲਈ ਕੋਈ ਤਕਰੀਬਨ 20,000/-, ਕੋਈ 25,000/- ਰੁਪਏ ਦਾ ਲੋਨ ਲੈਂਦਾ ਹੈ, ਇਹ ਵੱਧ ਤੋਂ ਵੱਧ 400-500 ਕਰੋੜ ਰੁਪਿਆ ਬਣਨਾ ਹੈ, ਇਹ ਵੀ ਸਰਕਾਰ ਨਾਲ ਦੀ ਨਾਲ ਮੁਆਫ ਕਰ ਦੇਵੇ। ਪਿੰਡਾਂ ਵਿੱਚ ਤੁਸੀਂ ਜਿੰਨੇ ਕੁ ਪੈਸੇ ਕਿਸਾਨਾਂ ਨੂੰ ਦਿੱਤੇ ਹਨ, ਉਨ੍ਹਾਂ ਵਿਚਾਰਿਆਂ ਦਾ ਤਾਂ ਕੁਝ ਨਹੀਂ ਬਣਿਆ ਤੇ ਜੇ ਤੁਸੀਂ ਇੰਨੇ ਕੁ ਪੈਸੇ ਦਲਿਤਾਂ ਨੂੰ ਦੇ ਦਿਉ ਅਤੇ ਪੋਸਟ ਮੈਟ੍ਰਿਕ ਸ਼ਕਾਲਰਸ਼ਿਪ ਦੇ ਪੈਸੇ ਵੀ ਦੇ ਦਿਉ ਤਾਂ ਉਨ੍ਹਾਂ ਦਾ ਕੁਝ ਨਾ ਕੁਝ ਬਣ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਇੱਥੇ ਹੁਣੇ ਹੀ ਨੌਕਰੀਆਂ ਦੀ ਗੱਲ ਹੋਈ ਹੈ, ਚਲੋ ਆਪਾਂ ਸਾਰੇ ਜਾਣਦੇ ਹਾਂ, ਮਾਨਯੋਗ ਮੰਤਰੀ ਜੀ, ਚੰਨੀ ਸਾਹਿਬ ਜੀ ਚਲੇ ਗਏ ਹਨ । ਹਰ ਘਰ ਨੌਕਰੀ ਦੇਣ ਦੀ ਗੱਲ ਕੀਤੀ ਗਈ ਸੀ ਅਤੇ ਨੌਜਵਾਨਾਂ ਨੂੰ ਸਮਾਰਟ ਫੋਨ ਦੀ ਗੱਲ ਕੀਤੀ ਸੀ। ਸਰਕਾਰ ਇਸ ਸਾਲ ਵਿੱਚ ਸਰਵੇ ਕਰਵਾ ਲਵੇ, ਬਾਹਰਲੇ ਦੇਸ਼ਾਂ ਵਿੱਚ ਜਾਣ ਲਈ ਬੱਚਿਆਂ ਦੀਆਂ ਲਾਈਨਾਂ ਲੱਗੀਆਂ ਪਈਆਂ ਹਨ ਕਿਉਂਕਿ ਇੱਥੇ ਲੋਕਾਂ ਦਾ ਭਰੋਸਾ ਉਠ ਗਿਆ ਹੈ, ਜਿੱਥੇ ਕਿਸਾਨ ਦਾ ਭਰੋਸਾ ਉਠਿਆ, ਉੱਥੇ ਦਲਿਤ ਤੇ ਗਰੀਬ ਬੱਚਿਆਂ ਦਾ ਅਤੇ ਯੰਗ ਬੱਚਿਆਂ ਦਾ ਭਰੋਸਾ ਇਸ ਸਰਕਾਰ ਤੋਂ ਉਠ ਗਿਆ ਹੈ, ਲੋਕੀਂ ਬਾਹਰ ਤੁਰੀ ਜਾਂਦੇ ਹਨ, ਬੱਚੇ ਬਾਹਰ ਨੂੰ ਤੁਰ ਰਹੇ ਹਨ ਅਤੇ ਏਜੰਟਾਂ ਦੀ ਠੱਗੀ ਦਾ ਸ਼ਿਕਾਰ ਹੋ ਰਹੇ ਹਨ। ਕਾਰਨ ਹੈ ਕਿ ਬੱਚਿਆਂ ਦਾ ਸਰਕਾਰ ਤੋਂ ਭਰੋਸਾ ਉੱਠ ਗਿਆ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਕੱਲ੍ਹ ਇਹ ਜਿਹੜੇ ਯੂਨੀਵਰਸਿਟੀਆਂ ਅਤੇ ਕਾਲਜਾਂ ਵਾਲੇ ਪਲੇਸਮੈਂਟ ਦੇ ਮੇਲੇ ਲਾਉਂਦੇ ਹਨ, ਇਹ ਪਹਿਲਾਂ ਤੋਂ ਹੀ ਲੱਗਦੇ ਆ ਰਹੇ ਹਨ, ਸਾਡੀ ਸਰਕਾਰ ਵਿੱਚ ਵੀ ਲਗਦੇ ਸੀ ਪ੍ਰੰਤੂ ਇਹ ਹੁਣ ਉੱਥੇ ਜਾ ਕੇ ਆਪਣਾ ਠੱਪਾ ਲਾ ਰਹੇ ਹਨ ਕਿ ਅਸੀਂ ਨੌਕਰੀ ਦੇ ਦਿੱਤੀ। ਉਹ ਪ੍ਰਾਈਵੇਟ ਫਰਮ, ਪ੍ਰਾਈਵੇਟ ਕੰਪਨੀ ਵਾਲੇ ਨੌਕਰੀ ਤੋਂ ਛੇ ਮਹੀਨੇ ਬਾਅਦ ਉਸ ਨੂੰ ਕੱਢ ਦਿੰਦੇ ਹਨ ਅਤੇ ਇਨ੍ਹਾਂ ਕੈਂਡੀਡੇਟਸ ਨੂੰ ਡੇਅਲੀ ਵੇਜ਼ਰ ਤੋਂ ਵੀ ਘੱਟ ਤਨਖਾਹ ਦਿੰਦੇ ਹਨ। ਉਨ੍ਹਾਂ ਦੀ ਕੋਈ ਸਿਕਿਓਰਟੀ ਨਹੀਂ ਹੁੰਦੀ। ਮੁੱਖ ਮੰਤਰੀ ਜੀ ਨੇ ਬਿਆਨ ਦਿੱਤਾ ਕਿ ਅਸੀਂ ਇੱਕ ਲੱਖ ਨੌਕਰੀ ਦੇਵਾਂਗੇ। ਅਖਬਾਰ ਵਿੱਚ ਬਿਆਨ ਆਇਆ ਸੀ।

**ਮਾਨਯੋਗ ਡਿਪਟੀ ਸਪੀਕਰ** : ਟੀਨੂ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਪਵਨ ਕੁਮਾਰ ਟੀਨੂ** : ਫੇਰ ਡੇਢ ਲੱਖ ਕਹਿ ਦਿੱਤਾ ਅਤੇ ਹੁਣ ਗਵਰਨਰ ਐਡਰੈਸ ਵਿੱਚ 25,000 ਕਹਿ ਦਿੱਤਾ। ਕੋਈ ਸੱਚੀ ਗੱਲ ਤੇ ਤਾਂ ਖੜ੍ਹੋ। ਕਿਤੇ ਸਵਾ ਲੱਖ ਕਿਹਾ, ਕਿਤੇ ਡੇਢ ਲੱਖ ਅਤੇ ਕਿੱਥੇ ਸਿਰਫ 25,000 ਨੌਕਰੀ...

**ਮਾਨਯੋਗ ਡਿਪਟੀ ਸਪੀਕਰ** : ਟੀਨੂ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਪਵਨ ਕੁਮਾਰ ਟੀਨੂ** : ਮੈਂ ਬਸ ਕਨਕਲੂਡ ਕਰਨ ਲੱਗਿਆ ਹਾਂ। ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਬੜੀ ਜ਼ਰੂਰੀ ਗੱਲ ਹੈ। ਸਾਲ 2014 ਵਿੱਚ 5178 ਟੀਚਰ ਸਰਕਾਰ ਨੇ ਰੱਖੇ ਸਨ, ਉਨ੍ਹਾਂ ਨੂੰ ਤਿੰਨ ਸਾਲ ਬਾਅਦ ਪੱਕੇ ਕਰਨਾ ਸੀ ਲੇਕਿਨ ਹੁਣ ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਹਾਨੂੰ ਪੱਕੇ ਨਹੀਂ ਕਰਨਾ, ਤਿੰਨ ਸਾਲ ਹੋਰ ਲੱਗਣਗੇ। ਡਿਪਟੀ ਸਪੀਕਰ ਸਾਹਿਬ, ਉਹ ਕੁਆਲੀਫਾਈਡ ਬੱਚੇ ਹਨ, ਟੈਸਟ ਕਲੀਅਰ ਕਰਕੇ ਆਏ ਹਨ। ਉਨ੍ਹਾਂ ਨੂੰ ਹੁਣ ਕਹਿੰਦੇ ਹਨ ਕਿ ਤੁਹਾਨੂੰ 10300 ਬੇਸਿਕ ਸਕੇਲ ਤੇ ਰੱਖਾਂਗੇ ਅਤੇ ਜਿਹੜੇ ਸੈਂਟਰ ਦੀਆਂ ਸਕੀਮਾਂ ਤੇ ਐਜੂਕੇਸ਼ਨ ਮਹਿਕਮੇ ਵਿੱਚ ਕੰਮ ਕਰਦੇ ਹਨ, ਪੜ੍ਹੇ-ਲਿਖੇ ਬੱਚਿਆਂ ਨੂੰ ਕਹਿੰਦੇ ਕਿ 40,000 ਰੁਪਿਆ ਛੱਡ ਦਿਓ, ਤੁਸੀਂ ਵੀ 10300 ਵਾਲੇ ਸਕੇਲ ਤੇ ਆ ਜਾਓ। ਇਹ ਸਰਕਾਰ ਦਾ ਪੜ੍ਹੇ-ਲਿਖੇ ਲੋਕਾਂ ਨਾਲ, ਨੌਕਰੀ ਵਰਗ ਨਾਲ ਸਰਾਸਰ ਧੋਖਾ ਹੈ। ਇਹ ਜਿਹੜਾ ਗਵਰਨਰ ਐਡਰੈਸ ਹੈ, ਇਹ ** ** ਹੈ। ਇਹ ਬਿਲਕੁਲ ** ਹੈ, ਇਹ ** ਹੈ।

**ਮਾਨਯੋਗ ਡਿਪਟੀ ਸਪੀਕਰ** : ਟੀਨੂ ਜੀ, ਕਨਕਲੂਡ ਕਰੋ।

**ਸ਼੍ਰੀ ਪਵਨ ਕੁਮਾਰ ਟੀਨੂ** : ਡਿਪਟੀ ਸਪੀਕਰ ਸਾਹਿਬ, ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਯੂਨੀਅਨ ਦੀ ਇੱਕ ਹੋਰ ਮੰਗ ਹੈ ਕਿ ਐਗਰੀਕਲਚਰ ਮਹਿਕਮੇ ਵਿੱਚ, ਸੈਨੀਟੇਸ਼ਨ ਮਹਿਕਮੇ ਵਿੱਚ, ਫਾਰੈਸਟ ਮਹਿਕਮੇ ਵਿੱਚ ਜਿਹੜੇ ਲੰਬੇ ਸਮੇਂ ਤੋਂ ਟੈਂਪਰੇਰੀ, ਐਡਹਾਕ ਅਤੇ ਡੇਅਲੀ ਵੇਜਿਜ਼ ਤੇ ਕੰਮ ਕਰ ਰਹੇ ਮੁਲਾਜ਼ਮ ਹਨ, ਉਨ੍ਹਾਂ ਨੂੰ ਵੀ ਇਨ੍ਹਾਂ ਨੇ ਕਹਿ ਦਿੱਤਾ ਕਿ ਤੁਸੀਂ 10300 ਦੇ ਸਕੇਲ ਵਿੱਚ ਆ ਜਾਓ। ਉਨ੍ਹਾਂ ਵਿਚਾਰਿਆਂ ਨੇ ਕਿਸੇ ਨੇ ਆਪਣੀ ਤਨਖਾਹ ਦਿਖਾ ਕੇ ਹਾਊਸ ਲੋਨ ਲਿਆ ਹੋਇਆ ਹੈ.....

**ਮਾਨਯੋਗ ਡਿਪਟੀ ਸਪੀਕਰ** : ਟੀਨੂ ਜੀ, ਕਨਕਲੂਡ ਕਰੋ। Thank you.

**ਸ਼੍ਰੀ ਪਵਨ ਕੁਮਾਰ ਟੀਨੂ** : ਕਿਸੇ ਨੇ ਬੱਚਿਆਂ ਦੀ ਪੜ੍ਹਾਈ ਲਈ ਲੋਨ ਲਿਆ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਬੈਠੋ।...ਬੈਠੋ, ਬੈਠੋ... Thank you.

**ਸ਼੍ਰੀ ਪਵਨ ਕੁਮਾਰ ਟੀਨੂ** : ਡਿਪਟੀ ਸਪੀਕਰ ਸਾਹਿਬ, ਇਹ ਗਵਰਨਰ ਐਡਰੈਸ ** ਹੈ। ਇਸ ਵਿੱਚ ਪੰਜਾਬੀਆਂ ਵਾਸਤੇ ਕੁਝ ਨਹੀਂ ਦਿੱਤਾ ਗਿਆ।

---

** **Expunged as per the Ruling dated 13.3.2013 by the Chair.

**ਉਚੇਰੀ ਸਿੱਖਿਆ ਤੇ ਸਕੂਲ ਸਿੱਖਿਆ ਦੇ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ)** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹੁਣੇ 5178 ਟੀਚਰਾਂ ਬਾਰੇ ਗੱਲ ਕੀਤੀ ਹੈ, ਇਹ ਅਖਬਾਰਾਂ ਵਿੱਚ ਬੜਾ ਹੀ ਰੌਲਾ ਪੈ ਰਿਹਾ ਹੈ। ਠੀਕ ਹੈ ਕਿ ਕਾਫੀ ਡਿਪਾਰਟਮੈਂਟ time to time different proposals ਬਣਾਉਂਦੇ ਹਨ। ਲੇਕਿਨ ਇਹ ਇੱਕ ਪ੍ਰੋਪੋਜ਼ਲ ਹੈ ਕਿਉਂਕਿ ਪਰਸੋਨਲ ਅਤੇ ਫਾਈਨਾਂਸ ਡਿਪਾਰਟਮੈਂਟ ਨੇ ਮਿਲ ਕੇ ਇਸ ਤੇ ਵਿਚਾਰ ਕਰਨਾ ਹੈ, ਇਹ ਸਿਰਫ ਇੱਕ ਵਿਚਾਰ ਹੈ। ਪ੍ਰੋਪੋਜ਼ਲ ਆਈ ਹੈ। ਅਸੀਂ ਕੁਝ ਵੀ ਫਾਈਨਲ ਨਹੀਂ ਕੀਤਾ। ਇਸ ਲਈ ਇਵੇਂ ਹੀ ਰੌਲਾ ਪਾਉਣ ਦਾ ਕੋਈ ਫਾਇਦਾ ਨਹੀਂ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਡਿਪਟੀ ਸਪੀਕਰ ਸਾਹਿਬ, ਇਹ ਬਿਆਨ ਦੇ ਦੇਣ, ਅਜਿਹੀ ਕਿਹੜੀ ਗੱਲ ਹੈ।

**ਮਾਨਯੋਗ ਡਿਪਟੀ ਸਪੀਕਰ** : ਉਨ੍ਹਾਂ ਨੇ ਹਾਊਸ ਵਿੱਚ ਬਿਆਨ ਦੇ ਦਿੱਤਾ ਹੈ, ਅਨਾਊਂਸਮੈਂਟ ਆ ਗਈ ਹੈ। ਢੀਂਡਸਾ ਜੀ, it is a matter of record.... ਉਨ੍ਹਾਂ ਨੇ open House ਵਿੱਚ ਕਿਹਾ ਹੈ, it is already on the record. Please sit down.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਹ ਬਿਆਨ ਦੇ ਦੇਣ।

**Mr. Deputy Speaker** : Please sit down.... ਮੈਂ ਕਹਿ ਰਿਹਾ ਹਾਂ ਕਿ ਉਨ੍ਹਾਂ ਨੇ ਆਲਰੇਡੀ ਓਪਨ ਹਾਊਸ ਵਿੱਚ ਕਿਹਾ ਹੈ। Press is there. ਤੁਸੀਂ ਬੈਠੇ ਹੋ, ਸਾਰੇ ਬੈਠੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ।(ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਬੈਠੋ ਜੀ, ਪਲੀਜ਼।...ਬਿਕਰਮ ਜੀ, ਬੈਠੋ ਪਲੀਜ਼ (ਵਿਘਨ, ਸ਼ੋਰ) ਆਪਾਂ ਟਾਈਮ ਕਿਉਂ ਖਰਾਬ ਕਰ ਰਹੇ ਹਾਂ? (ਵਿਘਨ, ਸ਼ੋਰ) ਸ਼੍ਰੀ ਅੰਗਦ ਸਿੰਘ ਜੀ, ਐਮ.ਐਲ.ਏ. ਨਵਾਂ ਸ਼ਹਿਰ।

**ਸ਼੍ਰੀ ਅੰਗਦ ਸਿੰਘ (ਨਵਾਂ ਸ਼ਹਿਰ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਨਾਲ ਹੀ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਕਾਂਗਰਸ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ, ਜਿਨ੍ਹਾਂ ਨੇ ਆਪਣਾ ਪਹਿਲਾ ਸਾਲ ਪੂਰਾ ਕੀਤਾ ਹੈ। ਅੱਜ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕ ਫਰਕ ਮਹਿਸੂਸ ਕਰ ਰਹੇ ਹਨ। ਪੁਰਾਣੇ ਸਮੇਂ ਵਿੱਚ ਲੋਕਾਂ ਦਾ ਜਿਹੜਾ ਭਰੋਸਾ ਸਰਕਾਰ ਤੋਂ ਉੱਠ ਚੁੱਕਿਆ ਸੀ, ਉਨ੍ਹਾਂ ਦਾ ਭਰੋਸਾ ਦੁਬਾਰਾ ਸਾਡੇ ਤੇ ਬਣ ਰਿਹਾ ਹੈ। ਮੇਰੇ ਤੋਂ ਪਹਿਲਾਂ ਬਹੁਤ ਹੀ ਸਤਿਕਾਰਯੋਗ ਮੈਂਬਰ ਸਾਹਿਬਾਨਾ ਨੇ ਗੱਲਾਂ ਕੀਤੀਆਂ ਹਨ ਅਤੇ ਮੈਂ ਸਮਝਦਾ ਹਾਂ ਕਿ ਮੈਂ ਵੀ ਇਹ ਗੱਲ ਦੁਬਾਰਾ ਕਰਨਾ ਚਾਹਾਂਗਾ। ਪੰਜਾਬ ਲੰਬੇ ਸਮੇਂ ਤੋਂ ਬਹੁਤ ਹੀ ਔਖੇ ਦੌਰ ਵਿੱਚੋਂ ਗੁਜ਼ਰਿਆ ਹੈ, ਮੇਰਾ ਜਨਮ ਤਾਂ 1990 ਦਾ ਹੈ ਪਰ ਜੋ ਪੁਰਾਣੇ ਬਜ਼ੁਰਗ ਦੱਸਦੇ ਹਨ ਕਿ ਇਹੋ ਜਿਹਾ ਕਾਲਾ ਦੌਰ ਪੰਜਾਬ ਵਿੱਚ ਸੀ, ਲੋਕ ਘਰਾਂ ਵਿੱਚੋਂ ਬਾਹਰ ਨਹੀਂ ਨਿਕਲ ਸਕਦੇ ਸਨ ਅਤੇ ਇਹੋ ਜਿਹੇ ਕਾਲੇ ਦੌਰ ਤੋਂ ਬਾਅਦ ਬੜੀ ਮੁਸ਼ਕਿਲ ਨਾਲ ਉਸ ਸਮੇਂ ਦੀਆਂ ਪੁਰਾਣੀਆਂ ਸਰਕਾਰਾਂ ਨੇ ਮੌਕੇ ਨੂੰ ਸੰਭਾਲਿਆ ਪਰ ਪਿਛਲੇ ਲੰਬੇ ਸਮੇਂ ਤੋਂ ਪੰਜਾਬ ਵਿੱਚ ਇਸ ਗੱਲ ਨੂੰ ਮਹਿਸੂਸ ਕੀਤਾ ਗਿਆ ਕਿ ਪੰਜਾਬ ਵਿੱਚ ਦੁਬਾਰਾ

[ਸ਼੍ਰੀ ਅੰਗਦ ਸਿੰਘ]

ਇੱਕ ਖਤਰਾ ਬਣਦਾ ਰਿਹਾ ਸੀ, ਜਿਹੜਾ ਗੈਂਗਸਟਰਾਂ ਦਾ ਰਾਜ ਇਸ ਸੂਬੇ ਵਿੱਚ ਵਧਦਾ ਜਾ ਰਿਹਾ ਸੀ। ਦਿਨ-ਦਿਹਾੜੇ ਵੱਖ-ਵੱਖ ਥਾਵਾਂ ਤੇ ਹਾਦਸੇ ਹੁੰਦੇ ਸੀ ਭਾਵੇਂ ਆਪਾਂ ਮਾਤਾ ਚੰਦ ਕੌਰ ਜੀ ਦੀ ਗੱਲ ਕਰੀਏ, ਭਾਵੇਂ ਆਪਾਂ ਜਲੰਧਰ ਦੇ ਆਰ.ਐਸ.ਐਸ. ਦੇ ਲੀਡਰ ਦੀ ਗੱਲ ਕਰੀਏ, ਜਿਨ੍ਹਾਂ ਤੇ ਅਟੈਕ ਹੋਇਆ ਅਤੇ ਉਨ੍ਹਾਂ ਦੀ ਮੌਤ ਹੋਈ। ਭਾਵੇਂ ਢੱਡਰੀਆਂ ਵਾਲੇ ਬਾਬਾ ਜੀ ਦੀ ਗੱਲ ਕਰੀਏ, ਉਨ੍ਹਾਂ ਦੀ ਜਾਨ ਭਾਵੇਂ ਬਚ ਗਈ ਪ੍ਰੰਤੂ ਅਜਿਹੇ ਬਹੁਤ ਜ਼ਿਆਦਾ ਹਾਦਸੇ ਵਾਪਰੇ। ਜਿਹੜੀ ਪੁਰਾਣੇ ਸਮੇਂ ਵਿੱਚ ਸਭ ਤੋਂ ਜ਼ਿਆਦਾ ਹੈਰਾਨਗੀ ਦੀ ਗੱਲ ਰਹੀ, ਉਹ ਇਹ ਰਹੀ ਕਿ ਜਿਹੜੇ ਟਾੱਪ ਦੇ ਕਾਤਲ ਲੋਕ, ਜਿਹੜੇ ਨਾਭਾ ਜੇਲ੍ਹ ਵਿੱਚ ਸੀ, ਦਿਨ-ਦਿਹਾੜੇ ਜਿਹੜੇ ਗੈਂਗਸਟਰਜ਼ ਹਨ, ਉਨ੍ਹਾਂ ਨੂੰ ਜੇਲ੍ਹ ਵਿੱਚੋਂ ਬਾਹਰ ਕੱਢ ਕੇ ਭਜਾਇਆ। ਜਿਹੜਾ ਮੇਨ ਮਾਸਟਰ ਮਾਈਂਡ ਵਿੱਕੀ ਗੌਂਡਰ ਸੀ ਔਰ ਪੁਰਾਣੀ ਸਰਕਾਰ ਨੇ ਅਜਿਹੇ ਗੈਂਗਸਟਰਜ਼ ਨੂੰ ਇੰਨੀ ਜ਼ਿਆਦਾ ਪੁਲੀਟੀਕਲ ਪੈਟਰਨਾਈਜ਼ ਦਿੱਤੀ ਕਿ ਪਿਛਲੇ 10 ਸਾਲ ਵਿੱਚ ਕਿਸੇ ਢੰਗ ਨਾਲ ਕਿਸੇ ਗੈਂਗਸਟਰ ਤੇ ਐਕਸ਼ਨ ਨਹੀਂ ਲਿਆ ਗਿਆ। ਹਾਲਾਂਕਿ ਪੰਜਾਬ ਸਰਕਾਰ ਨੇ, ਪੰਜਾਬ ਪੁਲਿਸ ਨੇ ਓਪਨਲੀ ਇਸ ਗੱਲ ਨੂੰ ਐਡਮਿਟ ਕੀਤਾ ਕਿ ਪੰਜਾਬ ਵਿੱਚ 57 ਗੈਂਗਸਟਰਜ਼ ਗੈਂਗ ਚਲਦੇ ਪਏ ਹਨ ਪ੍ਰੰਤੂ ਕੋਈ ਕਰੈਕ ਡਾਊਨ ਨਹੀਂ ਸੀ ।

ਮੈਂ ਸਮਝਦਾ ਹਾਂ ਕਿ ਪਿਛਲੇ ਇੱਕ ਸਾਲ ਵਿੱਚ ਜਿਹੜੀ ਇਸ ਸਰਕਾਰ ਦੀ ਇੱਕ ਬੜੀ ਵੱਡੀ ਅਚੀਵਮੈਂਟ ਹੈ, ਕੈਪਟਨ ਅਮਰਿੰਦਰ ਸਿੰਘ ਜੀ ਦੀ ਅਚੀਵਮੈਂਟ ਰਹੀ ਹੈ, ਪਿਛਲੇ ਇੱਕ ਸਾਲ ਵਿੱਚ ਇਨ੍ਹਾਂ ਨੇ ਅਮਨ ਸ਼ਾਂਤੀ ਦਾ ਮਾਹੌਲ ਪੰਜਾਬ ਵਿੱਚ ਦੁਬਾਰਾ ਕਾਇਮ ਕੀਤਾ ਹੈ। ਜਿਹੜੇ ਇਹ ਨੋਟੋਰੀਅਸ ਗੈਂਗਸਟਰਜ਼ ਸੀ, ਉਨ੍ਹਾਂ ਦਾ ਇਨਕਾਊਂਟਰ ਹੋਇਆ। ਅੱਜ ਪੰਜਾਬ ਦੇ ਲੋਕਾਂ ਦਾ ਦੁਬਾਰਾ ਪੰਜਾਬ ਸਰਕਾਰ ਵਿੱਚ ਟ੍ਰਸਟ ਪੈਦਾ ਹੋਇਆ ਹੈ। ਸੋ, ਇਸ ਗੱਲ ਦੀ ਮੈਂ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਇਸ ਦੇ ਨਾਲ ਹੀ ਮੈਂ ਬਹੁਤ ਹੀ ਸਤਿਕਾਰਯੋਗ ਐਫ.ਐਮ. ਸਾਹਿਬ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਅਤੇ ਸੀ.ਐਮ. ਸਾਹਿਬ ਦਾ ਤਹਿ ਦਿਲੋਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਮੈਨੂੰ ਜਦੋਂ ਇੱਕ ਸਾਲ ਪਹਿਲਾਂ ਇਸ ਸਦਨ ਵਿੱਚ ਆਉਣ ਦਾ ਮੌਕਾ ਮਿਲਿਆ ਤਾਂ ਮੇਰੀ ਉਮਰ ਉਦੋਂ 26 ਸਾਲ ਦੀ ਸੀ। ਉਸ ਸਮੇਂ ਮਨ ਦੀਆਂ ਬੜੀਆਂ ਖਾਹਿਸ਼ਾਂ ਸੀ ਕਿ ਇਸ ਸਦਨ ਵਿਚ ਆ ਕੇ ਮੈਂ ਪੰਜਾਬ ਦੀਆਂ ਔਰ ਆਪਣੇ ਇਲਾਕੇ ਦੀਆਂ ਗੱਲਾਂ ਰੱਖਾਂਗਾ। ਪਿਛਲੇ ਇਕ ਸਾਲ ਵਿੱਚ ਪਹਿਲਾਂ ਤਾਂ ਮੈਂ ਗੱਲਾਂ ਸੁਣੀਆਂ ਸੀ ਪਰ ਜਦੋਂ ਵਿਚ ਵੜ੍ਹ ਕੇ ਦੇਖੀਆਂ, ਪੰਜਾਬ ਦੇ ਹਾਲਾਤ ਦੇਖੇ ਤਾਂ ਮੈਂ ਸਮਝਦਾ ਹਾਂ ਕਿ ਇਹ ਧੰਨ ਹਨ ਜਿਹੜੇ ਸਰਕਾਰ ਨੂੰ ਇਨ੍ਹਾਂ ਹਾਲਾਤਾਂ ਵਿੱਚ ਚਲਾ ਰਹੇ ਹਨ। ਜਿਵੇਂ ਮੇਰੇ ਤੋਂ ਪਹਿਲਾਂ ਵੀਰਾਂ ਨੇ ਦੱਸਿਆ ਕਿ ਸਾਲ 2007 ਵਿੱਚ ਜਦੋਂ ਪੰਜਾਬ ਵਿਚੋਂ ਕਾਂਗਰਸ ਦੀ ਸਰਕਾਰ ਬਾਹਰ ਗਈ ਤਾਂ ਉਸ ਸਮੇਂ ਪੰਜਾਬ ਸਰਕਾਰ ਦੇ ਸਿਰ ਤੇ ਜਿਹੜਾ ਕਰਜ਼ਾ ਸੀ, ਉਹ ਲਗਭਗ 50,000 ਕਰੋੜ ਰੁਪਏ ਦਾ ਸੀ। ਅੱਜ 10 ਸਾਲ ਬਾਅਦ ਜਦੋਂ ਦੁਬਾਰਾ ਸਰਕਾਰ ਬਣਾਉਣ ਦਾ ਮੌਕਾ ਮਿਲਿਆ ਤਾਂ ਅੱਜ ਪੰਜਾਬ ਸਰਕਾਰ ਦੇ ਸਿਰ ਤੇ ਲਗਭਗ 2 ਲੱਖ 10 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਇਨ੍ਹਾਂ ਨੇ ਚਾੜ੍ਹਿਆ ਹੈ। ਇਨ੍ਹਾਂ ਹਾਲਤਾਂ ਦੇ ਬਾਵਜੂਦ ਜਿਹੜਾ ਇਹ ਸਰਕਾਰ ਚਲਾ ਰਹੇ ਹਨ, ਜਿਹੜਾ ਇਹ ਬਹੁਤ ਜ਼ਿਆਦਾ ਐਡਮਨਿਸਟ੍ਰੇਟਿਵ ਰਿਫਾਰਮਜ਼ ਲਿਆ ਰਹੇ ਹਨ, ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਿਆਦਾ ਸ਼ਲਾਘਾਯੋਗ ਗੱਲ ਹੈ ਜਿਹੜੀ ਕਿ ਬਿਲਕੁਲ ਹੀ ਬੜੀ ਔਖੀ ਗੱਲ ਸੀ।

ਮੈਂ ਨੌਜਵਾਨਾਂ ਦੀ ਗੱਲ ਵੀ ਕਰਨੀ ਚਾਹਾਂਗਾ ਕਿਉਂਕਿ ਮੈਂ ਵੀ ਨੌਜਵਾਨ ਹਾਂ ਅਤੇ ਮੇਰਾ ਫਰਜ਼ ਵੀ ਬਣਦਾ ਹੈ ਕਿ ਮੈਂ ਨੌਜਵਾਨਾਂ ਦੀ ਗੱਲ ਰੱਖਾਂ। ਜਿੰਨੇ ਵੀ ਯੰਗ ਨੌਜਵਾਨ ਹਨ, ਬਦਕਿਸਮਤੀ ਨਾਲ ਪੁਰਾਣੇ ਸਮੇਂ ਵਿਚ ਇਹੋ ਜਿਹਾ ਮਾਹੌਲ ਪੈਦਾ ਹੋ ਗਿਆ ਕਿ ਜਿਹੜਾ ਬੱਚਾ ਪੜ੍ਹਦਾ ਸੀ ਜਾਂ ਜਿਹੜੇ ਆਪਣਾ ਕਾਰੋਬਾਰ ਕਰਦੇ ਸੀ, ਜਿਹੜੇ ਚੰਗੇ ਘਰਾਂ ਤੋਂ ਵੀ ਸੀ, ਉਹ ਵੀ ਆਪਣੇ ਕਾਰੋਬਾਰ ਛੱਡ ਕੇ ਵਿਦੇਸ਼ਾਂ ਨੂੰ ਜਾਣ ਦੀ ਤਿਆਰੀ ਵਿੱਚ ਲੱਗ ਗਏ ਸੀ। ਹੁਣੇ ਮੇਰੇ ਵੀਰ ਟੀਨੂ ਜੀ ਇਥੇ ਗੱਲ ਕਰਦੇ ਸੀ ਕਿ ਨੌਜਵਾਨ ਬਾਹਰ ਜਾਣ ਲੱਗ ਪਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਅਤੇ ਮੇਰੇ ਖਿਆਲ

ਵਿਚ ਜੇ ਸਾਰੇ ਪੰਜਾਬ ਵਿਚੋਂ ਸਭ ਤੋਂ ਵੱਧ ਐਨ.ਆਰ.ਆਈਜ਼ ਹਨ ਤਾਂ ਉਹ ਮੇਰੇ ਹਲਕੇ ਨਵਾਂਸ਼ਹਿਰ ਤੋਂ ਹਨ। ਇਸ ਤੋਂ ਪਿਛਲੀ ਅਸੰਬਲੀ ਵਿਚ ਮੇਰੇ ਮਾਤਾ ਜੀ ਨੂੰ ਨਵਾਂ ਸ਼ਹਿਰ ਦੇ ਲੋਕਾਂ ਦੇ ਆਸ਼ੀਰਵਾਦ ਨਾਲ ਇਸ ਸਦਨ ਦਾ ਮੈਂਬਰ ਬਣਨ ਦਾ ਮੌਕਾ ਵੀ ਮਿਲਿਆ। ਮੈਂ ਤੁਹਾਨੂੰ ਇੰਨਾ ਦੱਸ ਸਕਦਾ ਹਾਂ ਕਿ ਪਿਛਲੇ 10 ਸਾਲਾਂ ਵਿਚ ਮੇਰੇ ਇਲਾਕੇ ਦੇ ਇੰਨੇ ਜ਼ਿਆਦਾ ਪਰਿਵਾਰ ਬਾਹਰ ਮਾਈਗ੍ਰੇਟ ਹੋਏ, ਉਹ ਸਿਰਫ ਇਸ ਕਰਕੇ ਮਾਈਗ੍ਰੇਟ ਹੋਏ ਕਿ ਇੱਥੇ ਇੱਕ ਗੁੰਡਾ ਰਾਜ ਸੀ ਅਤੇ ਲੋਕਾਂ ਦਾ ਭਰੋਸਾ ਸਰਕਾਰ ਤੋਂ ਉਠ ਚੁੱਕਿਆ ਸੀ। ਜਿਹੜਾ ਬੰਦਾ ਆਪਣਾ ਕਾਰੋਬਾਰ ਕਰਦਾ ਸੀ, ਉਸ ਨੂੰ ਕਾਰੋਬਾਰ ਕਰਨ ਨਹੀਂ ਦਿੱਤਾ ਜਾਂਦਾ ਸੀ। ਜਿਹੜਾ ਬੱਚਾ ਪੜ੍ਹਦਾ ਸੀ, ਉਸ ਦੇ ਵਾਸਤੇ ਇੱਥੇ ਆਪਰਚੂਨਿਟੀ ਨਹੀਂ ਸੀ ਪਰ ਅੱਜ ਜਿਹੜਾ ਉਨ੍ਹਾਂ ਦਾ ਡਰ ਸੀ, ਉਹ ਖਤਮ ਹੋ ਚੁੱਕਿਆ ਹੈ। ਪੰਜਾਬ ਦੇ ਲੋਕ ਇਸ ਗੱਲ ਨੂੰ ਮਹਿਸੂਸ ਕਰਦੇ ਹਨ ਕਿ ਆਪਾਂ ਪੰਜਾਬ ਵਿੱਚ ਬਿਨਾਂ ਡਰ ਤੋਂ ਕਾਰੋਬਾਰ ਕਰ ਸਕਦੇ ਹਾਂ। ਸਾਨੂੰ ਇੱਥੇ ਰਹਿਣ ਦਾ ਹੱਕ ਹੈ ਅਤੇ ਸਾਡੇ ਕਾਰੋਬਾਰ ਤੇ ਕਿਸੇ ਹੋਰ ਦਾ ਕੋਈ ਕਬਜ਼ਾ ਨਹੀਂ ਹੋਵੇਗਾ ਜਾਂ ਸਾਨੂੰ ਇੱਥੇ ਆ ਕੇ ਕੋਈ ਮਾਰੇਗਾ ਨਹੀਂ। ਇਹ ਜਿਹੜਾ ਫੇਥ ਹੈ, ਜਿਹੜਾ ਐਨ.ਆਰ.ਆਈ. ਕਮਿਊਨਿਟੀ ਵਿੱਚ ਫੇਥ ਬਣਾਇਆ ਜਾ ਰਿਹਾ ਹੈ, ਇਹ ਵੀ ਆਪਣੇ ਆਪ ਵਿੱਚ ਇੱਕ ਬਹੁਤ ਵੱਡੀ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਵੀ ਇੱਥੇ ਸੁੱਖੀ ਜੀ ਨੇ ਗੱਲ ਕੀਤੀ ਹੈ ਕਿ ਜਿਹੜਾ ਮਨੋਪਲਾਈਜ਼ੇਸ਼ਨ ਆਫ ਆਲ ਸਾਰਟ ਆਫ ਬਿਜ਼ਨਸਜ਼ ਪੁਰਾਣੇ ਸਮੇਂ ਵਿੱਚ ਹੋਇਆ ਭਾਵੇਂ ਤੁਸੀਂ ਟਰਾਂਸਪੋਰਟ ਦੀ ਗੱਲ ਕਰੋ, ਭਾਵੇਂ ਮਾਈਨਿੰਗ ਦੀ ਗੱਲ ਕਰੋ, ਭਾਵੇਂ ਹੋਟਲ ਕਾਰੋਬਾਰ ਦੀ ਗੱਲ ਕਰੋ, ਪਿਛਲੀ ਸਰਕਾਰ ਨੇ ਇਹ ਮਾੜੀ ਰੀਤ ਕੱਢੀ ਹੈ। ਸਾਡੀ ਸਰਕਾਰ ਬਣੀ ਨੂੰ ਇੱਕ ਸਾਲ ਹੋ ਗਿਆ ਹੈ ਅਤੇ ਇਸ ਦਾ ਫਰਕ ਸਾਨੂੰ ਦਿਸਣ ਲੱਗ ਪਿਆ ਹੈ। ਪੰਜਾਬ ਸਰਕਾਰ ਦੀ ਪਬਲਿਕ ਸੈਕਟਰ ਦੀ ਟਰਾਂਸਪੋਰਟ ਕੰਪਨੀ ਪੀ.ਆਰ.ਟੀ.ਸੀ. ਲਗਾਤਾਰ ਘਾਟੇ ਵਿੱਚ ਰਹੀ। ਲੋਕਾਂ ਨੇ ਇੱਕ ਗੱਲ ਬਣਾ ਦਿੱਤੀ ਸੀ ਕਿ ਪੰਜਾਬ ਰੋਡਵੇਜ਼ ਦੀ ਲਾਰੀ ਨਾ ਬੂਹਾ ਨਾ ਬਾਰੀ। ਬੜੀ ਬਦਕਿਸਮਤੀ ਦੀ ਗੱਲ ਹੈ ਕਿ ਜਾਣ-ਬੁੱਝ ਕੇ ਪੁਰਾਣੀਆਂ ਸਰਕਾਰਾਂ ਨੇ ਬੱਸਾਂ ਦੀਆਂ ਬੂਹੇ ਬਾਰੀਆਂ ਨਹੀਂ ਲਗਣ ਦਿੱਤੀਆਂ ਤਾਂ ਜੋ ਉਨ੍ਹਾਂ ਦਾ ਆਪਣਾ ਕਾਰੋਬਾਰ ਸਹੀ ਢੰਗ ਨਾਲ ਚੱਲ ਸਕੇ। ਅੱਜ ਸਰਕਾਰ ਬਦਲਣ ਤੋਂ ਬਾਅਦ ਦੁਬਾਰਾ ਉਹੀ ਪੰਜਾਬ ਰੋਡਵੇਜ਼ ਮੁਨਾਫੇ ਵਿੱਚ ਜਾ ਰਹੀ ਹੈ। ਸੋ, ਮੈਂ ਸਮਝਦਾ ਹਾਂ ਕਿ ਜਿਹੜੇ ਸਾਰੇ ਰਿਫਾਰਮਜ਼ ਹਨ, ਇਹ ਰਾਤੋ-ਰਾਤ ਨਹੀਂ ਆ ਸਕਦੇ। ਨਾ ਇਹ ਹਾਲਾਤ ਰਾਤੋ-ਰਾਤ ਬਣੇ ਸੀ ਅਤੇ ਨਾ ਹੀ ਇਹ ਰਾਤੋ-ਰਾਤ ਬਦਲਣੇ ਹਨ। ਸੋ, ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਉਨਾਂ ਦੀ ਟੀਮ ਦੀ ਇੱਕ ਚੰਗੀ ਪਾਜ਼ੇਟਿਵ ਸੋਚ ਹੈ, ਉਸ ਨੂੰ ਮੁੱਖ ਰੱਖਦੇ ਹੋਏ ਇਹ ਹਾਲਾਤ ਬਦਲਣੇ ਸ਼ੁਰੂ ਹੋਏ ਹਨ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਰਜ਼ੇ ਮੁਆਫੀ ਦੀ ਗੱਲ ਹੋਈ ਹੈ। ਪੰਜਾਬੀ ਯੂਨੀਵਰਸਿਟੀ ਦਾ ਇੱਕ ਸਰਵੇ ਹੋਇਆ ਸੀ ਕਿ ਸਾਲ 2010 ਤੋਂ ਲੈ ਕੇ 2016 ਤੱਕ ਲਗਭੱਗ 1350 ਕਿਸਾਨਾਂ ਨੇ ਆਤਮ ਹੱਤਿਆਵਾਂ ਕੀਤੀਆਂ ਹਨ। ਪਿਛਲੀ ਸਰਕਾਰ ਲਗਾਤਾਰ 10 ਸਾਲ ਸਰਕਾਰ ਵਿੱਚ ਰਹੀ। ਇਨ੍ਹਾਂ ਨੂੰ ਸਾਰੇ ਹਾਲਾਤ ਸਾਹਮਣੇ ਦਿਸਦੇ ਸੀ ਪਰ ਇਨ੍ਹਾਂ ਦੀ ਕਦੇ ਵੀ ਇਹ ਸੋਚ ਨਹੀਂ ਰਹੀ ਕਿ ਅਸੀਂ ਕਿਸਾਨਾਂ ਦੇ ਕਰਜ਼ੇ ਮੁਆਫ ਕਰਨ ਦੀ ਕੋਈ ਤਜਵੀਜ਼ ਲਿਆਈਏ। ਪੰਜਾਬ ਦੇ ਅਜਿਹੇ ਹਾਲਾਤ ਹੋਣ ਦੇ ਬਾਵਜੂਦ ਸਾਡੀ ਪਾਰਟੀ ਨੇ ਇਹ ਫੈਸਲਾ ਕੀਤਾ ਅਤੇ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਸਾਡੇ ਕੈਬਨਿਟ ਮੰਤਰੀਆਂ ਨੇ ਉਸ ਗੱਲ ਤੇ ਪਹਿਰਾ ਦਿੱਤਾ ਕਿ ਅੱਜ ਅਸੀਂ ਇਨ੍ਹਾਂ ਹਾਲਾਤਾਂ ਵਿੱਚੋਂ ਗੁਜ਼ਰਦੇ ਹੋਏ ਵੀ ਪੰਜਾਬ ਦੇ ਕਿਸਾਨਾਂ ਨੂੰ ਸਕੂਨ ਦਾ ਸਾਹ ਦੇਣ ਦੀ ਕੋਸ਼ਿਸ਼ ਕੀਤੀ ਹੈ। ਸਾਡੀ ਸਰਕਾਰ ਕਿਸਾਨਾਂ ਦਾ ਕਰਜ਼ਾ ਮੁਆਫ ਕਰਨ ਜਾ ਰਹੀ ਹੈ ਜਿਸ ਦੀ ਸ਼ੁਰੂਆਤ ਮਾਨਸਾ ਜ਼ਿਲ੍ਹੇ ਤੋਂ ਹੋ ਗਈ ਹੈ ਅਤੇ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਵਿੱਚ ਇਹ ਕੰਮ ਹੁੰਦਾ ਜਾ ਰਿਹਾ ਹੈ।

**ਮਾਨਯੋਗ ਡਿਪਟੀ ਸਪੀਕਰ:** ਅੰਗਦ ਜੀ, ਪਲੀਜ਼ ਕਨਕਲੂਡ ਕਰੋ।

**ਸ਼੍ਰੀ ਅੰਗਦ ਸਿੰਘ:** ਆਉਣ ਵਾਲੇ ਸਮੇਂ ਵਿੱਚ ਜੋ ਵਾਅਦੇ ਕਾਂਗਰਸ ਪਾਰਟੀ ਨੇ ਕੀਤੇ ਹਨ, ਉਹ ਜ਼ਰੂਰ ਪੂਰੇ ਹੋਣਗੇ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇੱਕ ਵਾਰ ਫਿਰ ਤੁਹਾਡਾ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਦਾ ਤਹਿ ਦਿਲੋਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਬੜਾ ਵਧੀਆ ਕੰਮ ਕੀਤਾ ਗਿਆ ਹੈ ਅਤੇ ਉਹ ਆਉਣ ਵਾਲੇ ਸਮੇਂ ਵਿੱਚ ਵੀ ਇਸੇ ਢੰਗ ਨਾਲ ਪੰਜਾਬ ਨੂੰ ਇਸ ਦਲਦਲ ਵਿੱਚੋਂ ਬਾਹਰ ਕੱਢਣਗੇ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਧੰਨਵਾਦ ਡਿਪਟੀ ਸਪੀਕਰ ਸਾਹਿਬ ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੇਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਦੀ ਬੜੇ ਲੰਬੇ ਸਮੇਂ ਤੋਂ ਗੱਲ ਹੋ ਰਹੀ ਹੈ ਅਤੇ ਸਰਕਾਰ ਨੇ ਗਵਰਨਰ ਐਡਰੈਸ ਦੇ ਪੈਰ੍ਹਾ ਨੰ: 17 ਅਤੇ 19 ਰਾਹੀਂ ਕਰਜ਼ਾ ਮੁਆਫੀ ਸਬੰਧੀ ਆਪਣੀ ਪਿੱਠ ਥਪਥਪਾਉਣ ਦੀ ਕੋਸ਼ਿਸ਼ ਵੀ ਕੀਤੀ ਹੈ ਅਤੇ ਨਾਲ ਹੀ ਮੇਰੇ ਸਾਥੀ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਹੁਣੇ ਉਠ ਕੇ ਗਏ ਹਨ। ਮੈਂ ਉਨ੍ਹਾਂ ਦੇ ਇਸ ਕਾਲੇ ਚੋਲੇ ਨਾਲ ਸਹਿਮਤ ਹਾਂ ਅਤੇ ਉਨ੍ਹਾਂ ਦੇ ਇਸ ਰੋਸ ਨਾਲ ਵੀ ਸਹਿਮਤ ਹਾਂ, ਜੋ ਉਨ੍ਹਾਂ ਨੇ ਲਿਖਿਆ ਹੈ ਕਿ ਕਿਸਾਨਾਂ ਅਤੇ ਮਜ਼ਦੂਰਾਂ ਦਾ 90 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ ਪਰ ਮੈਂ ਤੁਹਾਡੇ ਰਾਹੀਂ ਪੰਜਾਬ ਦੇ ਕਿਸਾਨਾਂ ਨੂੰ ਸਿਆਸਤਦਾਨਾਂ ਦੀ ਅਸਲੀਅਤ ਦਿਖਾਉਣਾ ਚਾਹੁੰਦਾ ਹਾਂ।

**ਮਾਨਯੋਗ ਡਿਪਟੀ ਸਪੀਕਰ:** ਅਰੋੜਾ ਜੀ, ਤੁਹਾਡੇ ਕੋਲ ਪੰਜ-ਛੇ ਮਿੰਟ ਹਨ, ਉਸ ਵਿੱਚ ਕਨਕਲੂਡ ਕਰਨ ਦੀ ਕੋਸ਼ਿਸ਼ ਕਰੋ।

**ਸ਼੍ਰੀ ਅਮਨ ਅਰੋੜਾ:** ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮੇਂ ਪੰਜਾਬ ਐਗਰੀਕਲਚਰ ਡੈੱਟ ਵੇਵਰ ਐਂਡ ਡੈੱਟ ਰਿਲੀਫ ਬਿਲ, 2016 ਮਿਤੀ 06.09.2016 ਨੂੰ ਪ੍ਰਾਈਵੇਟ ਮੈਂਬਰਜ਼ ਬਿਲ ਪੇਸ਼ ਕੀਤਾ ਗਿਆ ਸੀ। ਉਸ ਵਿੱਚ ਮੰਗਿਆ ਗਿਆ ਸੀ ਕਿ ਸਾਰੇ ਸਮਾਲ, ਮਾਰਜਨਲ ਐਂਡ ਅਦਰ ਫਾਰਮਰਜ਼, ਜਿਸ ਵਿੱਚ ਕੋਈ ਲਿਮਟ ਨਾ ਹੋਵੇ, ਸਾਰੇ ਕਿਸਾਨਾਂ ਦਾ ਹਰ ਤਰ੍ਹਾਂ ਦਾ ਬੈਂਕ, ਕਮਰਸ਼ੀਅਲ, ਰੀਜਨਲ, ਰੂਰਲ ਬੈਂਕ, ਕੋਆਪ੍ਰੇਟਿਵ ਬੈਂਕ, ਕਰੈਡਿਟ ਇੰਸਟੀਚਿਊਸ਼ਨਜ਼, ਲੋਕਲ ਏਰੀਆ ਬੈਂਕਜ਼, ਆੜ੍ਹਤੀਆਂ ਆਦਿ ਸਾਰਿਆਂ ਦਾ ਹਰ ਤਰ੍ਹਾਂ ਦਾ ਕਰਜ਼ਾ ਇਨਕਲੂਡਿੰਗ ਇੰਟਰਸਟ ਅਤੇ ਪੈਨੇਲਟੀ ਮੁਆਫ ਹੋਣਾ ਚਾਹੀਦਾ ਹੈ। ਇਹ ਕਿਸੇ ਹੋਰ ਦਾ ਨਹੀਂ, ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਵੀਰ, ਉਹ ਇੱਥੇ ਬੈਠੇ ਨਹੀਂ ਹਨ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਵੱਲੋਂ ਇਹ ਪੇਸ਼ ਕੀਤਾ ਗਿਆ ਸੀ ਪਰ ਬਦਕਿਸਮਤੀ ਇਸ ਗੱਲ ਦੀ ਹੈ ਕਿ ਜਦੋਂ ਢੀਂਡਸਾ ਸਾਹਿਬ ਦੇ ਹੱਥ ਵਿੱਚ ਕਲਮ ਸੀ, ਉਦੋਂ ਉਨ੍ਹਾਂ ਨੇ ਕਲਮ ਨਹੀਂ ਚੁੱਕੀ, ਖਜ਼ਾਨਾ ਨਹੀਂ ਖੋਲ੍ਹਿਆ ਅਤੇ ਅੱਜ ਕਾਲੇ ਕੱਪੜੇ ਪਾਉਣੇ ਬਿਹਤਰ ਸਮਝਿਆ ਹੈ। ਹੁਣ ਜਦੋਂ ਇਨ੍ਹਾਂ ਦੇ ਹੱਥ ਦੇ ਵਿੱਚ ਉਹ ਕਲਮ ਆ ਗਈ ਤੇ ਅੱਜ ਇਹ ਮੁਕਰੇ ਲਗਦੇ ਹਨ। ਹਾਲਾਤ ਇਹ ਹਨ, ਪੰਜਾਬ ਦੀ ਅਤੇ ਪੰਜਾਬ ਦੇ ਕਿਸਾਨਾਂ ਦੀ ਤ੍ਰਾਸਦੀ ਇਹ ਹੈ ਕਿ ਆਹ (ਟਰੇਜ਼ਰੀ ਤੇ ਆਪੋਜ਼ੀਸ਼ਨ ਬੈਂਚਿਜ਼ ਵਿਚਲੀ ਦੂਰੀ) 15 ਫੁੱਟ ਦਾ ਪਾੜਾ ਕਰਾਸ ਕਰਨ ਦੇ ਲਈ ਹਰ ਤਰ੍ਹਾਂ ਦਾ ਝੂਠ, ਹਰ ਤਰ੍ਹਾਂ ਦਾ ਕੁਫਰ ਪੰਜਾਬ ਦੇ ਸਿਆਸਤਦਾਨ ਬੋਲਦੇ ਰਹੇ ਹਨ ਤੇ ਉਧਰਲੇ ਪਾਸੇ ਜਾ ਕੇ ਗਿਰਗਿਟ ਵਾਂਗ ਰੰਗ ਬਦਲਦੇ ਰਹੇ ਹਨ। ਇਸੇ ਕਰਕੇ ਕਿਸਾਨ ਅੱਜ ਖੁਦਕੁਸ਼ੀਆਂ ਕਰ ਰਿਹਾ ਹੈ। ਇਹ ਇਨ੍ਹਾਂ ਨੇ ਜਿਹੜੇ ਫਾਰਮ ਭਰਵਾਏ ਸਨ, ਹੁਣ ਸਾਰਾ ਕੁਝ ਭੁੱਲ ਗਏ, ਮੇਰੇ ਕਹਿਣ ਦਾ ਮਤਲਬ ਸਿਰਫ ਇੰਨਾ ਹੈ ਕਿ ਇੰਨੀ ਗਿਰਾਵਟ....(ਇਸ ਸਮੇਂ ਸ਼੍ਰੀ ਅਮਨ

ਅਰੋੜਾ ਦਾ ਮਾਈਕ ਬੰਦ ਹੋ ਗਿਆ ਸੀ) (ਟਰੈਜ਼ਰੀ ਬੈਂਚਿਜ਼ ਵੱਲੋਂ ਆਵਾਜ਼ਾਂ: ਦਿੱਲੀ ਵਾਲਾ ਕੰਮ ਹੋ ਗਿਆ) ਦਿੱਲੀ ਵਾਲਾ ਨਹੀਂ ਹੈ। ਸਚਾਈ ਇਹੋ ਹੈ, ਮੰਨ ਲਵੋਗੇ ਤਾਂ ਚੰਗੇ ਰਹੋਗੇ। ਨਹੀਂ ਤਾਂ ਲੋਕਾਂ ਨੇ ਆਪਣੇ ਗਲਾਵੇਂ ਵਿੱਚ ਹੱਥ ਪਾ ਕੇ ਕੁੱਟਣਾ ਹੈ ਜਿਸ ਤਰ੍ਹਾਂ ਝੂਠ ਬੋਲ ਕੇ ਆਉਂਦੇ ਹਾਂ ਤੇ ਇੱਥੇ ਆ ਕੇ ਮੁਕਰਦੇ ਹਾਂ।

**Mr. Deputy Speaker:** Come to the point, please. Silence, please.

**Shri Aman Arora:** Coming to next point. ਸਰ, ਪੁਆਇੰਟ ਨੰ: 60 ਦੇ ਬਾਰੇ ਸੰਧੂ ਸਾਹਿਬ ਨੇ ਅਤੇ ਪ੍ਰੋਫੈਸਰ ਬਲਜਿੰਦਰ ਕੌਰ ਨੇ ਵੀ ਗੱਲ ਕੀਤੀ ਹੈ, ਪਹਿਲਾਂ ਘਰ-ਘਰ ਨੌਕਰੀ ਦਾ ਵਾਅਦਾ ਕੀਤਾ ਗਿਆ, ਨੌਕਰੀ ਤੋਂ ਰੁਜ਼ਗਾਰ ਹੋ ਗਿਆ, ਰੁਜ਼ਗਾਰ ਤੋਂ ਹੁਣ ਕਾਰੋਬਾਰ ਹੋ ਗਿਆ ਤੇ ਮੈਨੂੰ ਲਗਦਾ ਹੈ ਜਿਸ ਹਿਸਾਬ ਨਾਲ ਇਹ ਚਲ ਰਹੇ ਹਨ, ਅਗਲੇ ਸਾਲ ਤੱਕ ਘਰ-ਘਰ ਬੇਰੁਜ਼ਗਾਰ ਹੋ ਜਾਣਗੇ। ਕਿਉਂਕਿ ਜਿਸ ਤਰ੍ਹਾਂ 84000 ਆਂਗਨਵਾੜੀਆਂ ਵਾਲੀਆਂ ਦੇ ਡਾਂਗਾਂ ਪੈ ਰਹੀਆਂ ਹਨ, 800 ਸਕੂਲ ਬੰਦ ਕਰ ਦਿੱਤੇ, 1637 ਸੁਵਿਧਾ ਕੇਂਦਰ ਬੰਦ ਕਰਨ ਲੱਗੇ ਹਨ, ਥਰਮਲ ਪਲਾਂਟ ਬੰਦ ਕਰਨ ਲੱਗੇ ਹਨ। ਇਸ ਹਿਸਾਬ ਦੇ ਨਾਲ ਮੇਰੇ ਮੁਤਾਬਿਕ ਬਹੁਤਾ ਲੰਬਾ ਸਮਾਂ ਨਹੀਂ ਪੈਣਾ ਜਦੋਂ ਬੇਰੁਜ਼ਗਾਰ ਸ਼ਬਦ ਤੱਕ ਇਹ ਪਹੁੰਚ ਜਾਣਗੇ। ਨਾਲ ਹੀ ਇਨ੍ਹਾਂ ਨੇ 2500 ਰੁਪਿਆ ਬੇਰੁਜ਼ਗਾਰੀ ਭੱਤਾ ਦੇਣ ਦੀ ਜੋ ਗੱਲ ਕੀਤੀ ਸੀ, ਉਸ ਦਾ ਕਿਸੇ ਨੇ ਨਾਂ ਵੀ ਨਹੀਂ ਲਿਆ ਹੈ। 'ਆਪਣੀ ਗੱਡੀ ਆਪਣਾ ਰੁਜ਼ਗਾਰ ਸਕੀਮ' ਦੇ ਤਹਿਤ ਗੱਲ ਕੀਤੀ ਗਈ ਕਿ ਇੱਕ ਲੱਖ ਲੋਕਾਂ ਨੂੰ ਰੁਜ਼ਗਾਰ ਦੇਣਾ ਹੈ, ਇਸ ਤਹਿਤ ਸਿਰਫ 10353 ਨੂੰ ਮੌਕੇ ਦਿੱਤੇ ਹਨ, ਵੈਸੇ ਸਕੀਮ ਬੜੀ ਵਧੀਆ ਹੈ। ਉਸ ਦੇ ਵਿੱਚ ਇਹ ਹੈ ਕਿ ਆਪਣੀਆਂ ਆਪਣੀਆਂ ਗੱਡੀਆਂ ਘਰੋਂ ਕੱਢੋ, ਓਲਾ ਤੇ ਊਬਰ ਕੰਪਨੀਆਂ ਨਾਲ ਰਜਿਸਟਰ ਕਰਵਾਓ ਤੇ ਪ੍ਰਾਈਵੇਟ ਗੱਡੀਆਂ ਵਿੱਚ ਟੈਕਸੀਆਂ ਵੱਜੋਂ ਸਵਾਰੀਆਂ ਚੁੱਕੋ ਤੇ ਉਹ ਚਲਾਓ। ਅੱਜ ਤੁਹਾਡੇ ਰਾਹੀਂ ਤੁਹਾਡੀ ਸ਼ਕਤੀਆਂ ਰਾਹੀਂ ਅਨਾਉਂਸ ਕਰ ਰਿਹਾ ਹਾਂ ਕਿ ਮੈਂ ਅੱਜ ਸਾਰੇ ਪੰਜਾਬ ਨੂੰ ਅਨਾਉਂਸ ਕਰਦਾ ਹਾਂ ਕਿ ਆਪਣੀਆਂ ਗੱਡੀਆਂ ਕੱਢੋ, ਘਰ-ਘਰ ਤੋਂ ਲੋਕਾਂ ਦੀਆਂ ਸਵਾਰੀਆਂ ਚੁੱਕੋ ਔਰ ਨਾ ਹਿੰਗ ਲੱਗੇ ਨਾ ਫਟਕੜੀ, ਹਰੇਕ ਨੂੰ ਰੁਜ਼ਗਾਰ ਮਿਲ ਗਿਆ ਪਰ ਉਹ ਵੀ ਆਪਰਚੂਨਿਟੀਜ਼ ਦਿੱਤੀਆਂ ਹਨ।What I mean to say is this is a total bundle of lies?

ਸਰ, ਇੱਕ ਐਜੂਕੇਸ਼ਨ ਦੇ ਬਾਰੇ ਮੈਂ ਕਹਿਣਾ ਚਾਹਾਂਗਾ ਕਿ ਪੁਆਇੰਟ ਨੰ. 43 ਦੇ ਵਿੱਚ futuristic project of Smart Class Rooms under which Tablets and Projectors are being provided in primary schools ਦੀ ਗੱਲ ਕੀਤੀ ਗਈ ਹੈ। ਹਾਲਾਤ ਇਹ ਹਨ ਕਿ ਮੈਂ ਆਪਣੇ ਹਲਕੇ ਸੁਨਾਮ ਦੇ ਵਿੱਚ ਲੜਕੀਆਂ ਦੇ ...

**ਮਾਨਯੋਗ ਡਿਪਟੀ ਸਪੀਕਰ:** ਤੁਹਾਡਾ ਟਾਈਮ ਹੋ ਚੱਲਿਆ ਹੈ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਹੁਣ ਤਾਂ ਸ਼ੁਰੂ ਕੀਤਾ ਹੈ। ਦੋ ਮਿੰਟ ਬੋਲ ਲੈਣ ਦਿਓ ਜੀ। ਜੇ ਕੋਈ ਗੱਲ ਗਲਤ ਹੈ ਤਾਂ ਦੱਸੋ ਜੀ।

**ਮਾਨਯੋਗ ਡਿਪਟੀ ਸਪੀਕਰ:** ਸਾਰੀਆਂ ਗੱਲਾਂ ਠੀਕ ਹਨ ਪਰ ਟਾਈਮ ਕੰਸਟਰੇਂਟ ਹੈ।

**ਸ਼੍ਰੀ ਅਮਨ ਅਰੋੜਾ :** ਸਰ, ਲੜਕੀਆਂ ਦੇ ਜਿਹੜੇ ਵਾਸ਼ਰੂਮਜ਼ ਹਨ, ਉਨ੍ਹਾਂ ਨੂੰ ਮੈਂ ਐਨ.ਆਰ.ਆਈ. ਤੋਂ ਸਪੋਰਟ ਲੈ ਕੇ ਬਣਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਇਹ ਤਾਂ ਸਕੂਲਾਂ ਦੇ ਹਾਲਾਤ ਹਨ । ਸਰ ਪੁਆਇੰਟ ਨੰ. 29 ਅਤੇ 78 (ਇਸ ਸਮੇਂ ਵੀ ਸ਼੍ਰੀ ਅਮਨ ਅਰੋੜਾ ਦਾ ਮਾਈਕ ਬੰਦ ਹੋ ਗਿਆ) ਦੇ ਵਿੱਚ ਨਵੀਂ ਇੰਡਸਟਰੀ ਲਈ ਪਾਵਰ ਰੇਟ 5 ਰੁਪਏ ਪ੍ਰਤੀ ਯੂਨਿਟ ਦੇਣ ਦੀ ਗੱਲ

[ਸ਼੍ਰੀ ਅਮਨ ਅਰੋੜਾ]
ਕੀਤੀ ਗਈ ਹੈ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ name a single industry that has come to Punjab. Hero Company, Bihar ਜਾ ਰਹੀ ਹੈ, Trident and S.P Oswal Group, M.P ਚਲਾ ਗਿਆ, Avon, West Bengal ਚਲੀ ਗਈ, ਜਿਹੜੀ ਸਾਲ 1998 ਦੇ ਹਾਈ ਕੋਰਟ ਦੇ ਆਰਡਰਾਂ ਦੇ ਮੁਤਾਬਿਕ ਸਬਸਿਡੀ ਸੀ, ਜਿਸ ਨੂੰ ਕਿ ਰਿਫੰਡ ਕਰਨਾ ਸੀ, 900 ਕਰੋੜ ਰੁਪਿਆ ਅੱਜ ਵੀ ਇੰਡਸਟਰੀਲਿਸਟਾਂ ਦਾ ਤੇ ਵਪਾਰੀਆਂ ਦਾ ਇੱਥੇ ਪੈਂਡਿੰਗ ਪਿਆ ਹੈ।

**ਮਾਨਯੋਗ ਡਿਪਟੀ ਸਪੀਕਰ:** ਅਮਨ ਜੀ, ਟਾਈਮ ਹੋ ਗਿਆ ਹੈ। ਪਲੀਜ਼, ਪਲੀਜ਼।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਕਿਸੇ ਨੂੰ ਡਿਸਟਰਬ ਨਹੀਂ ਕੀਤਾ ਹੈ। ਦੋ ਮਿੰਟ ਦੇ ਦਿਓ ਜੀ। Let me speak. ਸਰ, 5 ਰੁਪਏ ਪ੍ਰਤੀ ਯੂਨਿਟ ਬਿਜਲੀ ਦੀ ਗੱਲ ਕੀਤੀ ਗਈ ਸੀ। ਸਰ, ਪੰਜ ਰੁਪਏ ਜਿਹੜੇ ਰੇਟ ਸਨ, ਉਹ ਫਿਕਸ ਕਰ ਦਿੱਤੇ ਗਏ, ਠੀਕ ਹੈ, ਗੱਲ ਮੰਨ ਲਈ । ਸਰ, 80 ਰੁਪਏ ਕਿਲੋਵਾਟ ਤੋਂ ਲੈ 295 ਰੁਪਏ ਕਿਲੋਵਾਟ ਤੱਕ ਫਿਕਸ ਚਾਰਜਿਜ਼ ਲਗਾ ਦਿੱਤੇ ਗਏ, 20% ਉਪਰ ਟੈਕਸਿਜ਼ ਲਗਾ ਦਿੱਤੇ ਗਏ ਤੇ ਇੰਡਸਟਰੀ ਨੂੰ ਅੱਜ ਦਾ ਰੇਟ 8 ਰੁਪਏ 90 ਪੈਸੇ ਪ੍ਰਤੀ ਯੂਨਿਟ ਪੈ ਰਿਹਾ ਹੈ।

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ ਜੀ। ਅਮਨ ਜੀ ਧੰਨਵਾਦ। ਧੰਨਵਾਦ।

**ਸ਼੍ਰੀ ਅਮਨ ਅਰੋੜਾ** : ਸਰ, ਦੋ ਮਿੰਟ ਜੀ। ਸਿਰਫ 2-3 ਪੁਆਇੰਟ ਰਹਿ ਗਏ ਹਨ। ਇਸੇ ਤਰ੍ਹਾਂ ਪੁਆਇੰਟ ਨੰ: 62, 63, 66 ਔਰ 24 ਵਿੱਚ ਪੈਨਸ਼ਨ ਦੀ, ਆਸ਼ੀਰਵਾਦ ਸਕੀਮ, ਨਰੇਗਾ, ਸਮਾਰਟ ਫੋਨ ਅਤੇ ਰਾਸ਼ਨ ਕਾਰਡਾਂ ਦੀ ਗੱਲ ਕੀਤੀ ਗਈ ਹੈ। ਸਰ, ਮਿਲਿਆ ਮਿਲਾਇਆ ਕਿੰਨਾ ਕੁ ਹੈ, ਇਹ ਤੁਹਾਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ। ਇਸ ਦੇ ਪਾਜ ਨਾ ਉਧੇੜੀਏ ਤਾਂ ਚੰਗੀ ਗੱਲ ਹੈ। ਇਸੇ ਤਰ੍ਹਾਂ ਮੈਂ ਸਿਰਫ ਅਤੇ ਸਿਰਫ ਵਾਟਰ ਸਪਲਾਈ ਅਤੇ ਸੈਟੀਨੇਸ਼ਨ ਦੀ ਗੱਲ ਕੀਤੀ ਹੈ, ਇਹ ਕਹਿੰਦੇ ਹਨ ਕਿ 100% ਦਾ ਟਾਰਗੈੱਟ ਰੱਖਿਆ ਸੀ ਅਤੇ 99.96% ਅਚੀਵ ਹੋ ਗਿਆ ਹੈ।

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ ਜੀ। ਅਮਨ ਜੀ, ਧੰਨਵਾਦ।

**ਸ਼੍ਰੀ ਅਮਨ ਅਰੋੜਾ** : ਇਨ੍ਹਾਂ ਨੇ 0.04% ਦਾ ਨਜ਼ਰ ਪੱਟੂ ਕਿਉਂ ਰੱਖਿਆ, 100 ਹੀ ਮੰਨ ਲੈਣ।

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ ਜੀ।

**ਸ਼੍ਰੀ ਅਮਨ ਅਰੋੜਾ** : ਹਰ ਪਿੰਡ ਵਿੱਚ ਵਾਟਰ ਸਪਲਾਈ ਘਰੋ-ਘਰੀਂ ਨਹੀਂ ਪਹੁੰਚ ਰਹੀ। ਮੇਰੀ ਸਿਰਫ ਅਤੇ ਸਿਰਫ ਬੇਨਤੀ ਇਹ ਹੈ ਕਿ ਇੱਕ ਡਾਕੂਮੈਂਟ ਹੋਣਾ ਚਾਹੀਦਾ ਹੈ, ਜਿਸ ਵਿੱਚ ਲਿਖਿਆ ਹੋਣਾ ਚਾਹੀਦਾ ਹੈ ਕਿ ਪਹਿਲਾਂ ਕੀ ਕਿਹਾ ਸੀ ਅਤੇ ਅਗਲੇ ਸਾਲ ਕੀ ਅਚੀਵ ਕੀਤਾ। ਇਹ ਕੰਪੈਰੀਜ਼ਨ ਹੋਣਾ ਚਾਹੀਦਾ ਹੈ। ਸਰਕਾਰਾਂ ਕਹਿੰਦੀਆਂ ਹਨ, ਗਵਰਨਰ ਸਾਹਿਬ ਇੱਥੇ ਆ ਕੇ ਆਪਣਾ ਭਾਸ਼ਣ ਪੜ੍ਹ ਜਾਂਦੇ ਹਨ। ਸੋ, ਇੰਨੀ ਮੇਰੀ ਬੇਨਤੀ ਤੇ ਗੌਰ ਕਰੋ, ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ ਜੀ। ਹਾਂ ਜੀ, ਸ਼ਰਮਾ ਜੀ।

**ਸ਼੍ਰੀ ਐਨ.ਕੇ. ਸ਼ਰਮਾ** (ਡੇਰਾਬੱਸੀ) : ਮੇਰਾ ਮਾਈਕ ਆਨ ਕਰਨਾ ਜੀ।

**ਮਾਨਯੋਗ ਡਿਪਟੀ ਸਪੀਕਰ** : ਜਦੋਂ ਤੁਸੀਂ ਇਸ ਨੂੰ ਟੱਚ ਕਰਦੇ ਹੋ ਤਾਂ ਇਹ ਬੰਦ ਹੋ ਜਾਂਦਾ ਹੈ। ਤੁਸੀਂ 8 ਮਿੰਟ ਵਿੱਚ ਆਪਣੀ ਗੱਲ ਕਰਨੀ ਹੈ।

**ਸ਼੍ਰੀ ਐਨ.ਕੇ. ਸ਼ਰਮਾ** : ਮੇਰੇ ਕੋਲ 11 ਮਿੰਟ ਹਨ ਜੀ। 11 ਮਿੰਟ ਟੀਨੂ ਜੀ ਦੇ ਅਤੇ 11 ਮਿੰਟ ਮੇਰੇ ਹਨ।ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੜਾ ਕੁਝ ਡਿਸਕਸ ਹੋਇਆ। ਮੈਂ ਗਵਰਨਰ ਸਾਹਿਬ ਦੇ ਭਾਸ਼ਣ ਨੂੰ ਬੜੀ ਬਰੀਕੀ ਨਾਲ ਪੜ੍ਹਿਆ ਹੈ। ਉਸ ਪੂਰੇ ਕਿਤਾਬਚੇ ਵਿੱਚ ਸਿੰਗਲ, ਇੱਕ ਵੀ ਕੋਈ ਵਿਜ਼ਨ, ਕੋਈ ਪਲਾਨਿੰਗ ਜਾਂ ਇੱਕ ਸਾਲ ਦੇ ਅੰਦਰ ਇੱਕ ਵੀ ਕਾਰੋਬਾਰ ਜਾਂ ਇੱਕ ਵੀ ਡਿਵੈਲਪਮੈਂਟ ਦਾ ਵਰਕ ਜਿਹੜਾ ਇਸ ਸਰਕਾਰ ਨੇ ਸ਼ੁਰੂ ਕੀਤਾ ਹੋਵੇ, ਉਹ ਕਿਤੇ ਨਜ਼ਰ ਨਹੀਂ ਆਉਂਦਾ। ਬਲਕਿ ਮੈਂ ਤਾਂ ਕਹਾਂਗਾ ਕਿ ਇਸ ਪੂਰੀ ਬੁੱਕ ਵਿੱਚ ਇੱਕ ਬੇਨਤੀ ਜ਼ਰੂਰ ਕਰਾਂਗਾ ਕਿ ਇੱਕ ਲਾਈਨ ਲਿਖ ਦੇਣੀ ਚਾਹੀਦੀ ਸੀ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਹੈ ਜਿਨ੍ਹਾਂ ਨੇ 27 ਪੇਜ ਲਿਖਣ ਵਾਸਤੇ ਸਮੱਗਰੀ ਦਿੱਤੀ। (ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰਾਂ ਵੱਲੋਂ ਥੰਪਿੰਗ) ਵੈਸੇ ਤਾਂ ਤੁਹਾਡਾ ਤਾਂ ਇੱਕ ਸਾਲ ਵਿੱਚ ਇੱਕ ਲਾਈਨ ਦਾ ਕੰਮ ਵੀ ਨਹੀਂ ਹੋਇਆ।

ਡਿਪਟੀ ਸਪੀਕਰ ਸਾਹਿਬ, ਜਦੋਂ ਸਰਕਾਰ ਬਣਾਉਣੀ ਸੀ, ਬੜੇ ਬੜੇ ਵਾਅਦੇ ਕੀਤੇ ਗਏ ਗਏ, ਸਾਡੇ ਸਾਹਮਣੇ ਬੈਠੇ ਵੀਰਾਂ ਨੇ ਰੱਜ ਕੇ ਝੂਠ ਬੋਲਿਆ। ਕਿਸਾਨੀ ਕਰਜ਼ੇ ਦੀ ਗੱਲ ਹੈ, ਕਦੇ 90 ਹਜ਼ਾਰ ਕਰੋੜ, ਕਦੇ 22 ਹਜ਼ਾਰ ਕਰੋੜ ਅਤੇ ਕਦੇ 9500 ਕਰੋੜ ਰੁਪਏ ਮੁਆਫ ਕਰਨ ਦੀ ਗੱਲ ਕੀਤੀ ਗਈ ਪ੍ਰੰਤੂ ਜਦੋਂ ਮੁਆਫ ਹੋਣ ਦੀ ਗੱਲ ਆਈ, ਕਿੰਨਾ ਮੁਆਫ ਹੋਇਆ? ਸਿਰਫ .33%। ਮੇਰੇ ਭਰਾ ਕਹਿ ਰਹੇ ਸਨ, "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।" ਅਸਲ ਵਿੱਚ, ਯਾਨੀ ਕਿ ਗੱਲ ਬਿਲਕੁਲ ਉਲਟ ਹੋਈ। ਮਾਰਦਾ ਦਮਾਮੇ ਨਹੀਂ, ਮਾਰਦਾ ਦੁਹੱਥੜੇ ਜੱਟ ਇਨ੍ਹਾਂ ਦੇ ਮੇਲੇ ਆਇਆ ਅਤੇ ਮਾਰਦਾ ਦੁਹੱਥੜੇ ਜੱਟ ਉਸ ਮੇਲੇ ਤੋਂ ਵਾਪਸ ਚਲਿਆ ਗਿਆ ਕਿਉਂਕਿ ਫੁੱਟੀ ਕੌਡੀ ਵੀ ਨਹੀਂ ਮਿਲੀ। ਇਹ ਵੀ ਗੱਲਾਂ ਹੀ ਹਨ। ਕੁਝ ਨਹੀਂ ਹੋਇਆ। ਬਾਦਲ ਸਾਹਿਬ ਨੇ ਜੋ ਕਿਹਾ....... 60 ਹਜ਼ਾਰ ਕਰੋੜ ਰੁਪਿਆ ਕਿਸਾਨਾਂ ਨੂੰ ਬਿਜਲੀ ਮੁਆਫੀ ਦਾ ਦਿੱਤਾ ਅਤੇ ਜਿਹੜਾ......

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਐਨ.ਕੇ. ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਉ। (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਬਹੁਤ ਵਧੀਆ ਬੋਲ ਰਹੇ ਹਨ। ਇਨ੍ਹਾਂ ਦਾ ਅਕਾਲੀ ਦਲ ਦਾ ਸਰਪੰਚ ਪਿੰਡ ਗੋਬਿੰਦਗੜ੍ਹ ਦਾ ਹੈ, ਉਸ ਦਾ ਵਿਸ਼ੇਸ਼ ਤੌਰ ਤੇ ਬਿਆਨ ਆਇਆ ਕਿ ਮੈਂ ਕੈਪਟਨ ਸਾਹਿਬ ਦਾ ਧੰਨਵਾਦੀ ਹਾਂ ਕਿ ਮੇਰਾ 2 ਲੱਖ ਰੁਪਿਆ ਮੁਆਫ ਕੀਤਾ ਹੈ। ਇਹ ਬਕਾਇਦਾ ਅਖਬਾਰ ਵਿੱਚ ਖਬਰ ਆਈ ਹੈ। ਇਹ ਪੜ੍ਹ ਲੈਣ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸ਼੍ਰੀ ਐਨ.ਕੇ. ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਕਿੰਨਾ ਮੁਆਫ ਹੋਇਆ? 162 ਕਰੋੜ ਰੁਪਿਆ। 250 ਕਰੋੜ ਰੁਪਿਆ ਤਾਂ ਇਕੱਲੇ ਗੰਨੇ ਦੇ ਜਿਹੜੇ ਪੈਸੇ ਮਿੱਲਾਂ ਦੇ ਰੁਕੇ ਹੋਏ ਸਨ, ਉਹ ਦੇ ਦਿੱਤੇ ਸਨ। 600 ਕਰੋੜ ਰੁਪਿਆ...... (ਵਿਘਨ) (ਸ਼ੋਰ) ਸੁਣ ਲਉ ਹੁਣ...... 600 ਕਰੋੜ ਰੁਪਿਆ ਨਰਮੇ ਦਾ....

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਪੁਆਇੰਟ ਆਫ ਆਰਡਰ....

**ਸ਼੍ਰੀ ਐਨ.ਕੇ. ਸ਼ਰਮਾ** : ਇੱਕ ਮਿੰਟ ਕੁਲਤਾਰ ਜੀ, ਤੁਸੀਂ ਬਾਅਦ ਵਿੱਚ ਸਾਂਭ ਲੈਣਾ। 600 ਕਰੋੜ ਰੁਪਿਆ ਨਰਮੇ ਦੇ ਖਰਾਬੇ ਦਾ ਬਾਦਲ ਸਾਹਿਬ ਨੇ ਦੇ ਦਿੱਤਾ ਸੀ। ਪੂਰੇ ਹਿੰਦੁਸਤਾਨ ਵਿੱਚ ਇਕੱਲੇ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਹਨ, ਜਿਨ੍ਹਾਂ ਨੇ ਖੇਤ ਮਜ਼ਦੂਰ ਨੂੰ ਵੀ ਖਰਾਬੇ ਦੇ ਪੈਸੇ ਦਿੱਤੇ ਔਰ ਇਨ੍ਹਾਂ ਨੇ ਕੀ ਦਿੱਤਾ ** ** । ਅਸੀਂ ਜਿੰਨਾ ਖਰਾਬੇ ਦਾ ਪੈਸਾ ਦਿੱਤਾ ਹੈ, ਉਨਾ ਵੀ ਕਰਜ਼ਾ ਮੁਆਫ ਨਹੀਂ ਕੀਤਾ ਗਿਆ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਜਿਹੜਾ ਅਨਪਾਰਲੀਮੈਂਟਰੀ ਸ਼ਬਦ ਹੈ ** **, ਉਹ ਕੱਟ ਦਿਓ ਜੀ। (ਵਿਘਨ)

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੋਲ ਰਹੇ ਹਨ ਕਿ ਬਾਦਲ ਸਾਹਿਬ ਨੇ ਨਰਮੇ ਦੇ ਖਰਾਬੇ ਦਾ ਮਜ਼ਦੂਰਾਂ ਨੂੰ ਮੁਆਵਜ਼ਾ ਦਿੱਤਾ ਹੈ। ਅਸੀਂ ਮਾਲਵੇ ਪੱਟੀ ਨੂੰ belong ਕਰਦੇ ਹਾਂ। ਪਿਛਲੇ ਦਸ ਸਾਲਾਂ ਦੇ ਵਿੱਚ ਸਾਡੇ ਨਰਮੇ ਦੇ ਜਿਹੜੇ ਹਾਲਾਤ ਸੀ, ਜੋ ਸਾਡੇ ਫਸਲਾਂ ਸੀ, ਇੱਥੇ ਸਾਰੇ ਸਾਡੇ ਮੁਕਤਸਰ ਵਾਲੇ ਭਰਾ ਬੈਠੇ ਹਨ, ਇੱਕ-ਇੱਕ ਮਣ ਵੀ ਸਾਡੇ ਕਿੱਲੇ ਵਿੱਚੋਂ ਨਰਮਾ ਨਹੀਂ ਨਿਕਲਿਆ ਔਰ ਖੁਦਕੁਸ਼ੀਆਂ ਦਾ ਕਾਰਨ ਵੀ ਇਹੀ ਸੀ। ਉਨ੍ਹਾਂ ਨੇ ਮਾੜੇ ਬੀਜ ਦਿੱਤੇ ਤੇ ਮਾੜੀਆਂ ਹੀ ਦਵਾਈਆਂ ਲੈ ਕੇ ਆਏ। ਅੱਜ ਕਿੰਨੇ ਹੀ ਕਿਸਾਨ ਤੇ ਮਾਵਾਂ ਦੇ ਪੁੱਤ ਚਲੇ ਗਏ ਹਨ। ਜਿਹੜੀ ਪਿੱਠ ਤੇ ਢੋਲੀਆਂ ਲਗਾ ਕੇ ਦਵਾਈ ਦਾ ਖੇਤਾਂ ਵਿੱਚ ਛਿੜਕਾਅ ਕਰਦੇ ਸੀ ਅਤੇ ਉਸ ਦੀ ਰਗੜ ਨਾਲ ਉਨ੍ਹਾਂ ਨੂੰ ਦਵਾਈ ਚੜ੍ਹ ਜਾਂਦੀ ਸੀ, ਉਹ ਦਵਾਈ ਮਾੜੀ ਸੀ ਤੇ ਜਿਹੜੇ ਕੀੜੇ ਸੀ, ਉਨ੍ਹਾਂ ਨੂੰ ਕੁਝ ਨਹੀਂ ਕਰਦੀ ਸੀ। ਉੱਥੇ ਸਾਰਾ ਕੁਝ ਸਿਸਟਮ ਫਿਟ ਕੀਤਾ ਹੋਇਆ ਸੀ। ਇਹ ਗੱਲਾਂ ਕਰਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ, ਤੁਸੀਂ ਬੋਲੋ।ਸਰਦਾਰ ਗੁਰਪ੍ਰੀਤ ਸਿੰਘ ਜੀ, ਤੁਸੀਂ ਬੈਠੋ।

**ਸ਼੍ਰੀ ਐਨ.ਕੇ.ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਅਸਲ ਵਿੱਚ ਇਨ੍ਹਾਂ ਨੇ ਵੱਡੀਆਂ-ਵੱਡੀਆਂ ਗੱਲਾਂ ਕੀਤੀਆਂ ਤੇ ਪੰਜਾਬ ਦੇ ਲੋਕਾਂ ਨੇ ਵਿਸ਼ਵਾਸ ਕਰ ਲਿਆ। ਵਿਸ਼ਵਾਸ ਇਕੱਲਾ ਕੈਪਟਨ ਸਾਹਿਬ

---

** **Expunged as ordered by the Chair.

ਤੇ ਨਹੀਂ ਕਰਿਆ ਜਿਹੜੀ ਇਨ੍ਹਾਂ ਨੇ ਗੁਟਕਾ ਸਾਹਿਬ ਦੀ ਸਹੁੰ ਖਾਧੀ, ਉਹ ਝੂਠੀ ਸਹੁੰ ਖਾਧੀ, ਉਸ ਦਾ ਵਿਸ਼ਵਾਸ ਕਰਕੇ ਇਨ੍ਹਾਂ ਦੀ ਸਰਕਾਰ ਬਣ ਗਈ ਔਰ ਪੰਜਾਬ ਦੇ ਕਿਸਾਨਾਂ ਨੇ ਇਹ ਸੋਚ ਲਿਆ ਕਿ ਕਰਜ਼ੇ ਮੁਆਫ ਹੋ ਜਾਣੇ ਹਨ। ਉਨ੍ਹਾਂ ਨੇ ਬੈਂਕਾਂ ਦੇ ਵੀ ਕਰਜ਼ੇ ਭਰਨੇ ਬੰਦ ਕਰ ਦਿੱਤੇ, ਆੜ੍ਹਤੀਆਂ ਦੇ ਵੀ ਭਰਨੇ ਬੰਦ ਕਰ ਦਿੱਤੇ, ਨੈਸ਼ਨੇਲਾਈਜ਼ਡ ਇੰਸਟੀਚਿਊਸ਼ਨਜ਼ ਦੇ ਵੀ ਬੰਦ ਕਰ ਦਿੱਤੇ ਔਰ ਨਿਕਲਿਆ ਕੀ ਕਿ ਕਰਜ਼ਾ ਕਿਸੇ ਦਾ ਮੁਆਫ ਨਹੀਂ ਹੋਇਆ ਤੇ ਕਰਜ਼ਾ ਵੱਧ ਚੜ੍ਹ ਗਿਆ। ਜਿਸ ਦੇ ਸਿੱਟੇ ਵਜੋਂ 380 ਕਿਸਾਨਾਂ ਨੇ ਇੱਕ ਸਾਲ ਵਿੱਚ ਆਤਮ-ਹੱਤਿਆ ਕਰ ਲਈ। ਇਹ ਇਨ੍ਹਾਂ ਦੀ ਦੇਣ ਹੈ ਜਿਹੜੇ ਕਹਿੰਦੇ ਹਨ ਕਿ ਜੱਟ ਦਮਾਮੇ ਮਾਰਦੇ ਮੇਲੇ ਆ ਗਏ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਐਨ.ਕੇ.ਸ਼ਰਮਾ:** ਦੋ ਮਿੰਟ ਮੈਨੂੰ ਬੋਲ ਲੈਣ ਦਿਓ। ਤੁਸੀਂ ਬਾਅਦ ਵਿੱਚ ਬੋਲ ਲੈਣਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਾਰੇ ਪੰਜਾਬ ਤੇ ਕਰਜ਼ਾ ਚੜ੍ਹ ਗਿਆ, ਜੱਟ ਮਰ ਗਿਆ, ਦਿਹਾੜੀਦਾਰ ਮਰ ਗਿਆ, ਰਿਕਸ਼ੇ ਵਾਲਾ ਮਰ ਗਿਆ ਪਰ ਇੱਕ ਪਰਿਵਾਰ ਦੀਆਂ ਬੱਸਾਂ ਵਧੀ ਗਈਆਂ। ਉਹ ਫਾਰਮੂਲਾ ਸਾਨੂੰ ਵੀ ਦੱਸ ਦਿਓ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਸ਼੍ਰੀ ਐਨ.ਕੇ. ਸ਼ਰਮਾ:** ਸੋ, ਕੱਲ੍ਹ ਬਾਦਲ ਸਾਹਿਬ ਨੇ ਇੱਕ ਗੱਲ ਕਹੀ ਸੀ, ਟੋਟਕਾ ਕਿਹਾ ਸੀ ਕਿ ਮੱਝ ਵੇਚ ਕੇ ਘੋੜੀ ਲਈ, ਦੁੱਧ ਪੀਣੋਂ ਗਈ, ** ** ਚੁੱਕਣੀ ਪਈ। ਹੁਣ ਇਹ ਚਾਰ ਸਾਲ ** ** ਚੁੱਕਣ ਵਾਲਾ ਕੰਮ ਹੋ ਗਿਆ, ਜਿਹੜਾ ਤੁਸੀਂ ਕਰਿਆ ਹੈ।

**ਮਾਨਯੋਗ ਡਿਪਟੀ ਸਪੀਕਰ:** ** ** ਸ਼ਬਦ ਕੱਟ ਦਿਓ ਜੀ।

**ਸ਼੍ਰੀ ਐਨ.ਕੇ.ਸ਼ਰਮਾ:** ਡਿਪਟੀ ਸਪੀਕਰ ਸਾਹਿਬ, ਕੁਰਕੀ ਵਾਲੀ ਗੱਲ ਦੇਖ ਲਓ, ਇੱਥੇ ਕੁਝ ਕਹਿੰਦੇ ਹਨ ਤੇ ਹਾਈ ਕੋਰਟ ਜਾ ਕੇ ਬਿਆਨ ਦਿੰਦੇ ਹਨ ਕਿ ਅਸੀਂ ਕੁਰਕੀ ਦੀ ਧਾਰਾ ਖਤਮ ਨਹੀਂ ਕੀਤੀ ਹੈ। ਹੁਣ ਘਰ-ਘਰ ਰੁਜ਼ਗਾਰ ਵਾਲੀ ਗੱਲ ਲੈ ਲਓ, ਘਰ-ਘਰ ਰੁਜ਼ਗਾਰ ਦੇਣ ਵਾਸਤੇ, ਪ੍ਰਾਈਵੇਟ ਰੁਜ਼ਗਾਰ ਦੇਣ ਵਾਸਤੇ ਵੀ ਸਿੰਗਲ ਉਪਰਾਲਾ ਜੇ ਸਰਕਾਰ ਨੇ ਇੱਕ ਸਾਲ ਵਿੱਚ ਕੀਤਾ ਹੋਵੇ ਤਾਂ ਦੱਸ ਦੇਣ। ਇਹ ਜਿਹੜੀਆਂ ਗੱਲਾਂ ਕਰ ਰਹੇ ਹਨ, ਜੇ ਇੰਡਸਟ੍ਰੀਲਿਸਟ ਰੁਜ਼ਗਾਰ ਵਾਸਤੇ ਪੰਜਾਬ ਵਿੱਚ ਆ ਰਹੇ ਹਨ ਤਾਂ ਉਹ ਵੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਦੇਣ ਹੈ। (ਵਿਘਨ) (ਸ਼ੋਰ) ਆਈ.ਟੀ. ਪਾਰਕ (ਵਿਘਨ, ਸ਼ੋਰ) ਮੈਨੂੰ ਗੱਲ ਕਰ ਲੈਣ ਦਿਓ। 1600 ਏਕੜ ਜ਼ਮੀਨ ਵਿੱਚ ਹੈ...(ਵਿਘਨ)। ਦੋ ਮਿੰਟ ਲਈ ਗੱਲ ਕਰਨ ਦਿਓ।

**Mr. Deputy Speaker:** Please keep silence, silence please.

**ਸਰਦਾਰ ਬਲਬੀਰ ਸਿੱਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

---

** **Expunged as ordered by the Chair.

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ ਇੱਕ ਮਿੰਟ, ਸਰਦਾਰ ਬਲਬੀਰ ਸਿੰਘ ਸਿੱਧੂ ਜੀ ਨੂੰ ਸੁਣ ਲਓ। ਹਾਂ ਜੀ, ਸਰਦਾਰ ਬਲਬੀਰ ਸਿੰਘ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸ਼ਰਮਾ ਜੀ, ਜਿਹੜੀ ਤੁਸੀਂ ਆਈ.ਟੀ. ਪਾਰਕ ਦੀ ਗੱਲ ਕਰਦੇ ਹੋ, ਉਹ ਸਾਰਾ ਲੈਂਡ ਪੂਲਿੰਗ ਵਿੱਚ ਹੋਇਆ ਹੈ। (ਵਿਘਨ) ਮੇਰੀ ਗੱਲ ਸੁਣ ਲਓ। ਉਹ ਜਿੰਨੀ ਵੀ ਜ਼ਮੀਨ ਲਈ ਹੈ, ਐਰੋਸਿਟੀ ਵਾਸਤੇ ਜਾਂ ਆਈ.ਟੀ. ਪਾਰਕ ਵਾਸਤੇ ਲਈ ਹੈ, ਤੁਸੀਂ ਜ਼ਿੰਮੀਦਾਰ ਨੂੰ ਠੇਕਾ ਦੇਣ ਦਾ ਵਾਅਦਾ ਕੀਤਾ ਸੀ ਕਿ ਨਹੀਂ? ਕੀ ਤੁਸੀਂ ਠੇਕਾ ਦਿੱਤਾ? ਸਾਡੀ ਸਰਕਾਰ ਨੇ ਆ ਕੇ ਛੇ ਸਾਲ ਦਾ ਲਗਾਤਾਰ ਠੇਕਾ ਦਿੱਤਾ ਹੈ। ਤੁਸੀਂ ਨਹੀਂ ਦਿੱਤਾ ਔਰ ਦੂਜੀ ਗੱਲ ਜਿਹੜੀ ਤੁਹਾਡੀ ਗੱਲ ਹੈ, ਤੁਸੀਂ ਬਹੁਤ ਵਧੀਆ ਬੰਦੇ ਹੋ। ਕਮੇਟੀ ਦੀ ਜਿਹੜੀ ਇਨਕੁਆਰੀ ਹੋਈ ਹੈ, ਉਸ ਮੁਤਾਬਿਕ 21 ਕਰੋੜ ਰੁਪਏ ਦੀ ਲਾਇਬਿਲਟੀ ਇਕੱਲੇ ਤੁਹਾਡੇ ਸਿਰ ਹੈ। ਮੈਂ ਪਰਸੋਂ ਨੂੰ ਨਾਲ ਪਰੂਫ ਲੈ ਕੇ ਆਵਾਂਗਾ।

**ਸ਼੍ਰੀ ਐੱਨ. ਕੇ. ਸ਼ਰਮਾ:** ਡਿਪਟੀ ਸਪੀਕਰ ਸਾਹਿਬ, on the floor of the House ਇਹ ਸਟੇਟਮੈਂਟ ਨੋਟ ਕਰ ਲਓ । ਦੋਸ਼ ਸਾਬਤ ਹੋਣ ਦੀ ਸੂਰਤ ਵਿੱਚ ਇੱਥੇ ਹੀ ਰਿਜ਼ਾਇਨ ਦੇ ਕੇ ਜਾਵਾਂਗਾ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਬਲਬੀਰ ਸਿੰਘ ਸਿੱਧੂ:** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ....

**ਮਾਨਯੋਗ ਡਿਪਟੀ ਸਪੀਕਰ:** ਸਿੱਧੂ ਜੀ, ਪਲੀਜ਼ ਬੈਠ ਜਾਓ। ਹਾਂ ਜੀ, ਸ਼ਰਮਾ ਜੀ।

**ਸ਼੍ਰੀ ਐਨ.ਕੇ. ਸ਼ਰਮਾ:** ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ 1600 ਏਕੜ ਜ਼ਮੀਨ ਵਿੱਚ ਆਈ.ਟੀ. ਸਿਟੀ ਬਣਾਈ, 1700 ਏਕੜ ਵਿੱਚ ਐਜੂਕੇਸ਼ਨ ਸਿਟੀ ਬਣਾਈ। ਪੰਜਾਬ ਵਿੱਚ ਆਈ.ਆਈ.ਐਸ.ਈ.ਆਰ ਆਇਆ, ਨਾਈਪਰ ਆਇਆ, ਆਈ.ਐੱਸ.ਬੀ. ਆਇਆ, ਨੈਰੋਲੈਕ ਕੰਪਨੀ ਆਈ, ਆਈ.ਟੀ.ਸੀ. ਆਈ, ਕਾਰਗਿਲ ਕੰਪਨੀ ਆਈ, ਇਹ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਸਾਹਿਬ ਲੈ ਕੇ ਆਏ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ, ਧੰਨਵਾਦ।

**ਸ਼੍ਰੀ ਐੱਨ. ਕੇ. ਸ਼ਰਮਾ:** ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ 4 ਮਿੰਟ ਪਏ ਹਨ। ਡਿਪਟੀ ਸਪੀਕਰ ਸਾਹਿਬ, ਪਿਛਲੇ 20 ਸਾਲਾਂ ਤੋਂ ਲਗਾਤਾਰ ਕਾਲਜਾਂ ਵਿੱਚ ਜੌਬ ਮੇਲੇ ਲੱਗਦੇ ਹੁੰਦੇ ਹਨ ਔਰ ਉਨ੍ਹਾਂ ਵਿੱਚ ਨੌਕਰੀਆਂ ਇਕੱਲੇ ਪੰਜਾਬੀਆਂ ਨੂੰ ਨਹੀਂ, ਪੂਰੇ ਹਿੰਦੁਸਤਾਨ ਤੋਂ ਜਿਹੜੇ ਪੜ੍ਹਨ ਆਉਂਦੇ ਹਨ, ਉਨ੍ਹਾਂ ਨੂੰ ਵੀ ਮਿਲਦੀ ਹੈ। ਇਨ੍ਹਾਂ ਦੀ ਸਰਕਾਰ ਦਾ ਕੀ ਰੋਲ ਹੈ, ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ? ਉਨ੍ਹਾਂ ਕਾਲਜ ਵਾਲਿਆਂ ਨੇ ਆਪਣੇ ਪ੍ਰੋਗਰਾਮ ਰੱਖੇ ਹੁੰਦੇ ਹਨ, ਇਹ ਉਨ੍ਹਾਂ ਵਿੱਚ ਜਾ ਕੇ ਹਾਰ ਪੁਆ ਕੇ ਫੋਟੋ ਖਿਚਵਾ ਲੈਂਦੇ ਹਨ । 1,61,000 ਦੀ ਕਾਨਫਰੰਸ ਹੋਈ, ਇਸ ਕਿਤਾਬਚੇ ਵਿੱਚ 25,718 ਨੂੰ ਰੁਜ਼ਗਾਰ ਮੁਹੱਈਆ ਕਰਵਾਉਣ ਬਾਰੇ ਕਿਹਾ ਗਿਆ ਹੈ ਪਰ ਅਸਲ ਵਿੱਚ ਪੰਜ ਨੂੰ ਵੀ ਰੁਜ਼ਗਾਰ ਨਹੀਂ ਮਿਲਿਆ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ। ਸੋ, ਰੱਜ ਕੇ ਝੂਠ ਬੋਲਿਆ। ਇਨ੍ਹਾਂ ਕੋਲ ਕਹਿਣ ਨੂੰ ਕੁਝ ਨਹੀਂ, ਬਸ ਇਨਕੁਆਰੀ ਕਮਿਸ਼ਨ ਦੀ ਜਸਟੀਫਿਕੇਸ਼ਨ ਕਰਨ ਵਾਸਤੇ ਬੋਲਦੇ ਹਨ ਅਤੇ ਇੱਧਰ ਸਾਡੇ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਆਪਣੇ ਰਿਸ਼ਤੇਦਾਰਾਂ ਨੂੰ

ਜਸਟੀਫਾਈ ਕਰਨ ਲਈ ਉਨ੍ਹਾਂ ਦੀ ਤਾਈਦ ਕਰਦੇ ਹਨ। ਇਸ ਤੋਂ ਬਗੈਰ ਵਿਰੋਧੀਆਂ ਨੇ ਅੱਜ ਤੱਕ ਕੀ ਬੋਲਿਆ ਹੈ?

**ਮਾਨਯੋਗ ਡਿਪਟੀ ਸਪੀਕਰ:** ਪਲੀਜ਼, ਹੁਣ ਟਾਈਮ ਹੋ ਗਿਆ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਰਵਾਇਆ, ਇਹ ਸਾਰਾ ਫਰਾਡ ਹੈ, ਇਨ੍ਹਾਂ ਨੇ ਗਰੀਬਾਂ ਨਾਲ ਧੱਕਾ ਕੀਤਾ ਹੈ। ਇਨ੍ਹਾਂ ਨੇ ਦਲਿਤਾਂ ਨਾਲ ਧੱਕਾ ਕੀਤਾ। ਆਖੀਰ ਵਿੱਚ ਮੈਂ ਇੱਕ ਬੇਨਤੀ ਕਰਾਂਗਾ ਕਿ ਮੁਆਫੀਆਂ ਦਾ ਦੌਰ ਚੱਲ ਰਿਹਾ ਹੈ। ਸਿੱਧੂ ਸਾਹਿਬ ਵੀ ਦਿੱਲੀ ਤੋਂ ਮੁਆਫੀ ਮੰਗ ਕੇ ਆਏ ਹਨ, ਇਹ ਵੀ ਹੁਣ ਖੜ੍ਹੇ ਹੋ ਕੇ ਮੁਆਫੀ ਮੰਗ ਲੈਣ ਕਿ ਅਸੀਂ ਪੰਜਾਬੀਆਂ ਨਾਲ ਝੂਠ ਬੋਲਿਆ ਹੈ। ਇਹ ਇੱਕ ਵੀ ਵਾਅਦਾ ਪੂਰਾ ਨਹੀਂ ਕਰ ਸਕਦੇ।

**ਮਾਨਯੋਗ ਡਿਪਟੀ ਸਪੀਕਰ:** ਪਲੀਜ਼, ਹੁਣ ਟਾਈਮ ਹੋ ਗਿਆ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਮੁਆਫੀ ਮੰਗ ਲਓ। (ਵਿਘਨ.... ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸ਼ਰਮਾ ਜੀ ਸਾਡੇ ਸਤਿਕਾਰਯੋਗ ਮੈਂਬਰ ਹਨ। ਉਨ੍ਹਾਂ ਨੇ ਮੇਰਾ ਨਾਮ ਲਿਆ। ਮੈਂ ਵੈਸੇ ਅਵਾਇਡ ਕਰ ਰਿਹਾ ਸੀ ਕਿ ਜਿੰਨਾ ਝੂਠ ਬੋਲਣਾ ਹੈ, ਬੋਲੀ ਜਾਣ। ਇਨ੍ਹਾਂ ਨੇ ਜਿਹੜੇ ਕਾਲ਼ੇ ਚੋਲੇ ਪਾਏ ਹਨ, ਕੀ ਇਹ ਜਸਟੀਫਾਈਡ ਹਨ? ਚੋਲਿਆਂ ਤੇ ਲਿਖਿਆ ਹੈ ਕਿ 90 ਹਜ਼ਾਰ ਕਰੋੜ ਕਰਜ਼ਾ ਮੁਆਫ ਕਰੋ। ਦਸ ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ, ਉਸ ਤੋਂ ਪਹਿਲਾਂ ਵੀ ਪੰਜ ਸਾਲ ਰਹੀ ਹੈ। ਹੁਣ ਤੁਹਾਡਾ ਕੀ ਖਿਆਲ ਹੈ ਕਿ ਇਹ ਕਰਜ਼ਾ ਕਿਸਾਨਾਂ ਤੇ ਇਕਦਮ ਚੜ੍ਹ ਗਿਆ? ਇਸ ਦੇ ਤੁਸੀਂ ਜ਼ਿੰਮੇਵਾਰ ਹੋ। ਕਿਸਾਨ ਖੁਦਕੁਸ਼ੀਆਂ ਦੇ ਲਈ ਤੁਸੀਂ ਜ਼ਿੰਮੇਵਾਰ ਹੋ। (ਵਿਘਨ ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ.ਸ਼ਰਮਾ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸ਼੍ਰੀ ਪਵਨ ਕੁਮਾਰ ਟੀਨੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**Mr. Deputy Speaker:** Khaira ji, please sit down. Please sit down.

**ਸਰਦਾਰ ਸੁਖਪਾਲ ਸਿੰਘ ਖਹਿਰਾ:** ** **

**ਮਾਨਯੋਗ ਡਿਪਟੀ ਸਪੀਕਰ:** ਜੋ ਕੁਝ ਵੀ ਮੇਰੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਐਕਸਪੰਜ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ** **

**ਮਾਨਯੋਗ ਡਿਪਟੀ ਸਪੀਕਰ:** ਖਹਿਰਾ ਜੀ, ਪਲੀਜ਼ ਬੈਠ ਜਾਵੋ।

---

**Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ:** ** **

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ੍ਰੀ ਐਨ.ਕੇ.ਸ਼ਰਮਾ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸ਼੍ਰੀ ਪਵਨ ਕੁਮਾਰ ਟੀਨੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਬੈਠੋ।ਚੰਦੂਮਾਜਰਾ ਜੀ, ਪਲੀਜ਼ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਕਈ ਦਿਨਾਂ ਤੋਂ ਅਕਾਲੀਆਂ ਦੇ ਇਲਜ਼ਾਮ ਸੁਣਦਾ ਆ ਰਿਹਾ ਹਾਂ। ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਕੇਸ ਵਿੱਚ ਜਿਹੜਾ ਜੱਜ ਲਗਾਇਆ ਹੈ ਕਿ ਉਹ ਖਹਿਰੇ ਦਾ ਰਿਸ਼ਤੇਦਾਰ ਹੈ। ਮੈਂ ਕਦੇ ਰਿਸ਼ਤੇਦਾਰੀ ਡਿਨਾਈ ਕੀਤੀ ਹੈ? ਹਾਂ, ਉਹ ਮੇਰੇ ਰਿਸ਼ਤੇਦਾਰ ਹਨ, ਜਿਹੜੇ ਬਰਗਾੜੀ ਕਾਂਡ ਦੀ ਜਾਂਚ ਕਰ ਰਹੇ ਹਨ। ਉਥੇ ਕੀ ਹੋਇਆ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ। ਅਕਾਲੀ ਦਲ ਦੀ ਸਰਕਾਰ ਹੋਵੇ ਅਤੇ ਗੁਰੂ ਸਾਹਿਬ ਦੀ ਬੇਅਦਬੀ ਹੋਵੇ, ਦੋ ਸਿੱਖ ਨੌਜਵਾਨ ਮਾਰੇ ਜਾਣ ਅਤੇ ਐਫ.ਆਈ.ਆਰ. ਅਣਪਛਾਤਿਆਂ ਖਿਲਾਫ ਦਰਜ ਹੋਵੇ। ਲਾਹਨਤ ਹੈ ਅਕਾਲੀਆਂ ਦੀ ਸਰਕਾਰ ਤੇ (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਹੁਣ ਜਸਟਿਸ ਰਣਜੀਤ ਸਿੰਘ ਦੀ ਗੱਲ ਕੀਤੀ ਗਈ ਕਿ ਉਹ ਮੇਰੇ ਰਿਸ਼ਤੇਦਾਰ ਹਨ, ਮੈਂ ਡਿਨਾਈ ਨਹੀਂ ਕਰਦਾ। How can I deny that ? ਜੇਕਰ ਮੇਰਾ ਰਿਸ਼ਤੇਦਾਰ ਗਲਤ ਰਿਪੋਰਟ ਦੇਵੇਗਾ, I will oppose that, I promise that I will oppose that on the floor of the House. ਜੇਕਰ ਕੋਰਟ ਦੇ ਵਿੱਚ ਸਹੀ ਬੰਦਿਆਂ ਨੂੰ ਦੋਸ਼ੀ ਠਹਿਰਾਇਆ ਗਿਆ ਤਾਂ ਕੀ ਇਹ ਪਾਰਟੀ ਛੱਡ ਦੇਣਗੇ, ਕੀ ਅਸਤੀਫੇ ਦੇਣਗੇ ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ੍ਰੀ ਐਨ.ਕੇ.ਸ਼ਰਮਾ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸ਼੍ਰੀ ਪਵਨ ਕੁਮਾਰ ਟੀਨੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।) (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਰੰਧਾਵਾ ਜੀ, ਦੱਸੋ। (ਵਿਘਨ) ਸ਼ਰਮਾ ਜੀ, ਇੱਕ ਮਿੰਟ, ਬੈਠੋ। ਸ਼ਰਮਾ ਜੀ, ਇੱਕ ਮਿੰਟ, ਬੈਠੋ।ਚੰਦੂਮਾਜਰਾ ਜੀ, ਤੁਸੀਂ ਬੋਲੋ ਜੀ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਡਿਪਟੀ ਸਪੀਕਰ ਸਾਹਿਬ, ਕਾਲ਼ੇ ਚੋਲੇ ਪਾਉਣ ਦਾ ਸਾਡਾ ਦਿਲ ਨਹੀਂ ਸੀ ਪ੍ਰੰਤੂ ਅਸੀਂ ਪੰਜਾਬ ਦੇ ਕਿਸਾਨਾਂ ਦਾ ਦਰਦ ਲੈ ਕੇ ਉਸ ਰੋਸ ਵਜੋਂ ਆਏ ਹਾਂ (ਵਿਘਨ)।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ।

---

**Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਅੱਜ ਸਿਟਿੰਗ ਜੱਜ ਜਸਟਿਸ ਰਣਜੀਤ ਸਿੰਘ ਰੰਧਾਵਾ ਦੀ ਗੱਲ ਕੀਤੀ ਹੈ, ਉਨ੍ਹਾਂ ਦਾ ਪਿੰਡ ਮਜੀਠੇ ਹਲਕੇ ਵਿੱਚ ਹੈ। ਬਾਬਾ ਬੁੱਢਾ ਸਾਹਿਬ ਜਿਹੜੇ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਹੈੱਡ ਗ੍ਰੰਥੀ ਥਾਪੇ ਗਏ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਸੀਸ ਤੇ ਲਿਜਾ ਕੇ ਸਭ ਤੋਂ ਪਹਿਲਾਂ ਉਥੇ ਪ੍ਰਕਾਸ਼ ਕੀਤਾ ਅਤੇ ਉਹ ਸਾਰਾ ਇਲਾਕਾ ਬਾਬਾ ਬੁੱਢਾ ਸਾਹਿਬ ਜੀ ਦਾ ਹੈ, ਉਨ੍ਹਾਂ ਰੰਧਾਵਿਆਂ ਦੇ ਵਿੱਚੋਂ ਉਸ ਬੰਦੇ ਨੂੰ ਕੈਪਟਨ ਅਮਰਿੰਦਰ ਸਿੰਘ ਨੇ ਜੱਜ ਲਗਾਇਆ। (ਥੰਪਿੰਗ) ਉਸ ਰੰਧਾਵੇ ਨੂੰ ਜੱਜ ਲਗਾਇਆ ਹੈ। ਮੇਰਾ ਖਿਆਲ ਹੈ ਕਿ ਬਾਬਾ ਬੁੱਢਾ ਜੀ ਦੀ ਔਲਾਦ ਵਿੱਚੋਂ ਕੋਈ ਗੁਰੂ ਸਾਹਿਬ ਦੀ ਬੇਅਦਬੀ ਨਹੀਂ ਕਰ ਸਕਦਾ। (ਥੰਪਿੰਗ) ਔਰ ਜਿਹੜੇ ਬੇਅਦਬੀ ਕਰਨ ਵਾਲੇ ਹਨ, ਆਹ ਬੈਠੇ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਹਨ। ਸਿਟਿੰਗ ਜੱਜ, ** ** ਉਹ ਬੈਠੇ ਹਨ। (ਵਿਘਨ)

**ਮਾਨਯੋਗ ਡਿਪਟੀ ਸਪੀਕਰ**: ਚੰਨੀ ਜੀ, ਬੋਲੋ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਕਮਿਸ਼ਨ ਦੇ ਖਿਲਾਫ ਇਨ੍ਹਾਂ ਨੇ ਬੋਲਣਾ ਸ਼ੁਰੂ ਕੀਤਾ ਹੈ, ਇਹ ਉਸ ਕਮਿਸ਼ਨ ਦੇ ਅੱਗੇ ਪੇਸ਼ ਨਹੀਂ ਹੋਏ। ਇਹ ਕਹਿੰਦੇ ਹਨ ਕਿ ਅਸੀਂ ਇਸ ਕਮਿਸ਼ਨ ਨੂੰ ਨਹੀਂ ਮੰਨਦੇ । ਇਸ ਦਾ ਕਾਰਨ ਕੀ ਹੈ? ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਨੇ ਹੀ ਸਭ ਕੁਝ ਕੀਤਾ ਹੈ। ਕੱਲ੍ਹ ਨੂੰ ਜੇ ਰਿਪੋਰਟ ਆ ਗਈ ਤਾਂ ਇਹ ਕਹਿਣਗੇ ਕਿ ਅਸੀਂ ਤਾਂ ਕੁਝ ਕੀਤਾ ਹੀ ਨਹੀਂ। ਇਹ ਤਾਂ ਇੱਕ ਬੇਸ ਬਣਾ ਰਹੇ ਹਨ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ੍ਰੀ ਐਨ.ਕੇ.ਸ਼ਰਮਾ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ, ਬੈਠ ਜਾਓ । (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਇਹ ਬੇਸ ਬਣਾ ਰਹੇ ਹਨ। ਇਹ **ਗੁਰੂ** ਘਰ ਦੇ ਦੋਖੀ ਹਨ। ਹਰ ਵਾਰ ਇਨ੍ਹਾਂ ਨੇ **ਗੁਰੂ** ਘਰ ਨੂੰ ਧੋਖਾ ਦਿੱਤਾ ਹੈ।(ਸ਼ੋਰ) ਇਹ ਗੁਰੂ ਘਰ ਨੂੰ ਲੁੱਟਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਚੰਨੀ ਜੀ, ਤੁਸੀਂ ਬੈਠ ਜਾਓ। (ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਇਹ ਸਿੱਖ ਕੌਮ ਦੇ ਖਿਲਾਫ ਜਾਂਦੇ ਹਨ (ਵਿਘਨ)(ਸ਼ੋਰ) ਜਿੱਥੇ ਸਿੱਖੀ ਦੀ ਗੱਲ ਆਉਂਦੀ ਹੈ, ਉੱਥੇ ਇਹ ਵਿਰੋਧ ਕਰਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ ਜੀ।

---

** Expunged as per the ruling dated 13.3.2013 by the Chair.

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ (ਗੁਰਦਾਸਪੁਰ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੀ ਸਰਕਾਰ ਦੀਆਂ ਇੱਕ ਸਾਲ ਦੀਆਂ ਜਿਹੜੀਆਂ ਪ੍ਰਾਪਤੀਆਂ ਹਨ, ਉਹ ਤੁਹਾਡੇ ਅਤੇ ਇਸ ਸਦਨ ਦੇ ਸਾਹਮਣੇ ਦੱਸਣਾ ਚਾਹੁੰਦਾ ਹਾਂ । ਇਹ ਜੋ ਸਰਕਾਰ ਦੀਆਂ ਪ੍ਰਾਪਤੀਆਂ ਹਨ, ਇਹ ਕਾਫ਼ੀ ਪੰਨੇ ਹਨ। ਮੈਂ ਚਾਹਵਾਂਗਾ ਕਿ ਜਿਹੜੇ ਸਾਡੇ ਮੈਂਬਰ ਅਤੇ ਸਾਥੀ ਸਦਨ ਵਿੱਚ ਕਾਫੀ ਸ਼ੋਰ ਸ਼ਰਾਬਾ ਕਰਦੇ ਹਨ, ਇਹ ਇਨ੍ਹਾਂ ਤੱਕ ਜ਼ਰੂਰ ਪਹੁੰਚਾਏ ਜਾਣ ਤਾਂ ਕਿ ਇਹ ਦੇਖ ਸਕਣ ਕਿ ਇਹ ਕੰਮ ਹੋਏ ਵੀ ਹਨ ਜਾਂ ਨਹੀਂ ਹੋਏ ਅਤੇ ਕੀ ਅਸੀਂ ਝੂਠ ਬੋਲ ਰਹੇ ਹਾਂ ਜਾਂ ਸੱਚ ਬੋਲ ਰਹੇ ਹਾਂ ਕਿਉਂਕਿ ਜੇ ਮੈਂ ਇਕੱਲੇ-ਇਕੱਲੇ ਪੰਨੇ ਤੇ ਗੱਲ ਕਰਾਂਗਾ ਤਾਂ ਇੱਕ ਘੰਟਾ ਸਦਨ ਦਾ ਵੇਸਟ ਹੋਵੇਗਾ। ਇਸ ਤੋਂ ਇਲਾਵਾ ਜਿਹੜੇ ਸਰਕਾਰ ਦੇ ਕੰਮਾਂ ਦੀ ਗੱਲ ਹੈ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ .....

**ਮਾਨਯੋਗ ਡਿਪਟੀ ਸਪੀਕਰ:** ਪਾਹੜਾ ਜੀ, 10 ਮਿੰਟ ਦੇ ਵਿੱਚ ਤੁਸੀਂ ਆਪਣੀ ਸਪੀਚ conclude ਕਰਨੀ ਹੈ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਸਰ, 10 ਮਿੰਟ ਦੇ ਵਿੱਚ ਹੀ ਖਤਮ ਕਰ ਦਿਆਂਗਾ ਜੀ।ਸਰਕਾਰ ਦੇ ਜਿਹੜੇ ਕੰਮ ਹਨ, ਮਾਨਯੋਗ ਸੀ.ਐਮ. ਸਾਹਿਬ ਨੇ ਤੇ ਇਨ੍ਹਾਂ ਦੇ ਕੈਬਨਿਟ ਮਨਿਸਟਰ ਸਾਹਿਬਾਨ ਨੇ, ਸਾਰੀ ਸਰਕਾਰ ਨੇ ਇੱਕ-ਇੱਕ ਕਰਕੇ ਪੂਰੇ ਕਰਨੇ ਹਨ। ਜਿਹੜੇ ਕੰਮ ਸਾਡੀ ਸਰਕਾਰ ਨੇ ਨਹੀਂ ਕੀਤੇ, ਮੈਂ ਉਹ ਵੀ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ, ਸਾਡੀ ਸਰਕਾਰ ਦੇ ਵਿੱਚ ਸਾਡੇ ਐਮ.ਐਲ.ਏਜ਼ ਜਿਹੜੇ ਹਨ, ਉਹ ਕਿਤੇ ਵੀ ਡਰੱਗਜ਼ ਦੇ ਵਿੱਚ ਦੋਸ਼ੀ ਨਹੀਂ ਪਾਏ ਜਾਂਦੇ। ਉਨ੍ਹਾਂ ਦਾ ਨਾਮ ਕਿਤੇ ਵੀ ਨਹੀਂ ਆਉਂਦਾ। ਅਸੀਂ ਗੈਂਗਸਟਰਾਂ ਨੂੰ ਜੇਲ੍ਹਾਂ ਵਿੱਚੋਂ ਭਜਾਉਣ ਲਈ ਮਦਦ ਨਹੀਂ ਕੀਤੀ। ਇਹ ਸਾਡੀ ਸਰਕਾਰ ਦੇ ਕੰਮ ਹਨ ਜਿਹੜੇ ਅਸੀਂ ਨਹੀਂ ਕੀਤੇ। ਸਾਡੇ ਹਿੰਦੂ ਭਰਾ ਜਿਹੜੇ ਮਰਡਰ ਹੋਏ ਹਨ, ਉਨ੍ਹਾਂ ਦੇ ਦੋਸ਼ੀਆਂ ਨੂੰ ਫੜਨ ਦੀ ਕੋਸ਼ਿਸ਼ ਸਾਡੀ ਸਰਕਾਰ ਨੇ ਕੀਤੀ। ਅੱਜ ਅਸੀਂ ਗੱਲ ਕਰਦੇ ਹਾਂ, ਜਲਾਲਾਬਾਦ ਦੇ ਵਿੱਚ ਸਾਡੇ ਸਾਬਕਾ ਡਿਪਟੀ ਸੀ.ਐਮ. ਸਾਹਿਬ ਜਿਹੜੇ ਰਹੇ ਹਨ, ਉਨ੍ਹਾਂ ਦੀ ਗੱਡੀ ਤੇ ਜਦੋਂ ਪੱਥਰ ਵੱਜਦਾ ਹੈ ਤਾਂ ਸ਼ਾਮ ਤੱਕ ਦੋਸ਼ੀ ਲੱਭ ਲਏ ਜਾਂਦੇ ਹਨ ਅਤੇ ਉਨ੍ਹਾਂ ਤੇ ਕਾਰਵਾਈ ਵੀ ਕੀਤੀ ਜਾਂਦੀ ਹੈ।

*5.52 ਵਜੇ ਸ਼ਾਮ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ :** ਬੜੇ ਅਫਸੋਸ ਦੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ ਹੋਵੇ, ਉਹ ਵੀ ਇਨ੍ਹਾਂ ਦੇ ਸਮੇਂ ਦੇ ਦੌਰਾਨ ਜਿਹੜੇ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਾਬਜ਼ ਹਨ, ਇਨ੍ਹਾਂ ਦਾ ਫਰਜ਼ ਬਣਦਾ ਸੀ ਕਿ ਦੋਸ਼ੀਆਂ ਨੂੰ ਫੜਦੇ ਕਿਉਂਕਿ ਅਸੀਂ ਵੀ ਸਾਰੇ ਗੁਰੂ ਦੇ ਸਿੱਖ ਹਾਂ, ਅਸੀਂ ਐਮ.ਐਲ.ਏਜ਼ ਜਾਂ ਮਨਿਸਟਰ ਸਭ ਤੋਂ ਬਾਅਦ ਵਿੱਚ ਹਾਂ। ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀ ਗੱਲ ਹੈ, ਅੱਜ ਤੱਕ ਇਨ੍ਹਾਂ ਤੋਂ ਦੋਸ਼ੀ ਨਹੀਂ ਫੜੇ ਗਏ ਜਿੰਨਾ ਚਿਰ ਇਹ ਸਰਕਾਰ ਵਿੱਚ ਰਹੇ ਹਨ। ਮੈਂ ਸੀ.ਐਮ. ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੀ ਸੋਚ ਨੂੰ, ਉਨ੍ਹਾਂ ਦੀ ਇਮਾਨਦਾਰੀ ਦੀ ਨੀਅਤ ਨੂੰ ਵਧਾਈ ਦਿੰਦਾ ਹਾਂ ਕਿ ਸਰਕਾਰ ਬਣੀ ਨੂੰ ਸਾਲ ਹੋ ਗਿਆ ਹੈ, ਉਸ ਬਹਿਬਲ ਕਲਾਂ ਤੇ ਬਰਗਾੜੀ ਕਾਂਡ ਵਰਗਾ ਕੋਈ ਉਹੋ ਜਿਹਾ ਕਾਂਡ ਨਹੀਂ ਹੋਇਆ ਕਿਉਂਕਿ ਗੁਰੂ ਮਹਾਰਾਜ ਦੀ ਕਿਰਪਾ ਹੈ, ਜਿਸ ਬੰਦੇ ਨੇ ਸੱਚ ਤੇ ਚੱਲਣਾ ਹੁੰਦਾ ਹੈ, ਰੱਬ ਉਸ ਦਾ ਹਮੇਸ਼ਾ ਸਾਥ ਦਿੰਦਾ ਹੈ।

ਸਪੀਕਰ ਸਾਹਿਬ, ਇਹ ਬੜਾ ਰੌਲਾ ਪਾ ਰਹੇ ਹਨ ਕਿ ਕਿਸਾਨ ਕਰਜ਼ੇ ਥੱਲੇ ਮਰ ਗਏ, ਸਰਕਾਰ ਨੇ ਕਰਜ਼ਾ ਮੁਆਫ ਨਹੀਂ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ 10 ਸਾਲ ਤੁਸੀਂ ਸਰਕਾਰ

ਵਿੱਚ ਰਹੇ ਹੋ। ਸੱਚਾਈ ਇਹ ਹੈ ਕਿ ਕਰਜ਼ਾ ਚੜ੍ਹਿਆ ਕਿਉਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਮੇਰੇ ਸਾਹਮਣੇ ਬੈਠੇ ਸਾਥੀਆਂ ਨੇ ਮਾਰਕੀਟ ਕਮੇਟੀਆਂ ਤੇ ਕਰਜ਼ਾ ਲਿਆ, ਪਬਲਿਕ ਪ੍ਰਾਪਰਟੀਆਂ ਤੇ ਕਰਜ਼ਾ ਲਿਆ ਔਰ ਉਹ ਕਰਜ਼ ਜਿੱਥੇ ਸਹੀ ਜਗ੍ਹਾ ਤੇ ਖਰਚ ਹੋਣਾ ਚਾਹੀਦਾ ਸੀ, ਉੱਥੇ ਨਹੀਂ ਕੀਤਾ ਗਿਆ। ਆਪ ਜੀ ਦੇ ਹਲਕੇ ਦੇ ਵਿੱਚ ਇੱਕ ਤਿੱਬੜ ਪਿੰਡ ਹੈ ਜਿਸ ਦੇ ਅਕਾਊਂਟ ਦੇ ਵਿੱਚ, ਅੱਜ ਵੀ ਇਨ੍ਹਾਂ ਦੇ ਸਰਪੰਚ ਦੇ ਅਕਾਊਂਟ ਵਿੱਚ ਕਰੋੜ-ਡੇਢ ਕਰੋੜ ਰੁਪਿਆ ਖਾਤੇ ਵਿੱਚ ਪਿਆ ਹੈ। ਬੱਬੇਹਾਲੀ ਪੰਚਾਇਤ ਦੇ ਖਾਤੇ ਵਿੱਚ ਅੱਜ ਵੀ 50 ਲੱਖ ਰੁਪਿਆ excess ਪਿਆ ਹੈ। ਹਮਰਾਜਪੁਰ ਪਿੰਡ ਦੇ ਵਿੱਚ 45 ਲੱਖ ਰੁਪਿਆ ਅੱਜ ਵੀ unspent ਪਿਆ ਹੈ। ਕੀ ਸਾਡੇ ਕੋਲ ਇੰਨੀ excess money ਸੀ ਕਿ ਕਿਸਾਨੀ ਨੂੰ ਮਰਦੇ ਵੇਖਦੇ ਰਹੇ ਅਤੇ ਆਪਣੇ ਚਹੇਤੇ ਸਰਪੰਚਾਂ ਦੇ ਖਾਤਿਆਂ ਵਿੱਚ ਅੱਜ ਵੀ ਕਰੋੜ-ਕਰੋੜ, ਡੇਢ-ਡੇਢ ਕਰੋੜ unspent ਪਿਆ ਹੈ । ਜੇ ਸਾਡੇ ਕੋਲ ਇੰਨੀ excess money ਸੀ, ਤੁਸੀਂ ਕਿਸਾਨਾਂ ਦੇ ਇੰਨੇ ਹਿਤੈਸ਼ੀ ਸੀ ਤਾਂ ਤੁਸੀਂ 10 ਸਾਲ ਦੇ ਵਿੱਚ ਉਨ੍ਹਾਂ ਦਾ ਕਰਜ਼ਾ ਮੁਆਫ ਕਿਉਂ ਨਹੀਂ ਕੀਤਾ? ਇਸ ਸਦਨ ਵਿੱਚ, ਇਸ ਪਵਿੱਤਰ ਸਦਨ ਦੇ ਵਿੱਚ ਅਸੀਂ ਆਉਂਦੇ ਹਾਂ। ਲੋਕ ਬੜੀਆਂ ਆਸਾਂ ਉਮੀਦਾਂ ਨਾਲ ਚੁਣ ਕੇ ਸਾਨੂੰ ਇੱਥੇ ਭੇਜਦੇ ਹਨ। ਜਿਸ ਢੰਗ ਦੇ ਨਾਲ ਅਸੀਂ ਇੱਥੇ ਬੈਠ ਕੇ ਹਾਸਾ-ਮਜ਼ਾਕ ਕਰਕੇ ਖਿੱਲੀਆਂ ਉਡਾਉਂਦੇ ਹਾਂ ਕਿ ਅੱਜ ਮੈਂ ਨੱਪ ਲਿਆ, ਅੱਜ ਉਸ ਨੇ ਨੱਪ ਲਿਆ, ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਸਾਨੂੰ ਇੱਥੇ ਚੁਣ ਕੇ ਭੇਜਿਆ ਹੈ, ਉਹ ਸਾਨੂੰ ਦੇਖਦੇ ਹਨ । ਅੱਜ ਪਿਛਲੇ ਪੂਰੇ ਦਸ ਸਾਲ ਬਾਰੇ ਦੱਸ ਦਿਓ ਕਿ ਕੀ ਉਦੋਂ ਖੁਦਕੁਸ਼ੀਆਂ ਨਹੀਂ ਹੋਈਆਂ ਸੀ ? ਉਸ ਦਿਨ ਕਾਲੇ ਕੱਪੜੇ ਪਾ ਕੇ ਸਾਨੂੰ ਕਹਿੰਦੇ, ਅਸੀਂ ਤੁਹਾਡੇ ਨਾਲ ਸੈਂਟਰ ਗੌਰਮਿੰਟ ਕੋਲ ਜਾਂਦੇ । (ਥੰਪਿੰਗ) ਉਸ ਦਿਨ ਤੁਸੀਂ ਕਿੱਥੇ ਸੀ ?

ਸਪੀਕਰ ਸਾਹਿਬ, ਅੱਜ ਇਹ ਹਰ ਗੱਲ ਵਿੱਚ ਕਹਿੰਦੇ ਹਨ ਕਿ ਤੁਸੀਂ ਵਾਅਦਾ ਕੀਤਾ ਹੈ । ਕੈਪਟਨ ਸਾਹਿਬ ਨੇ ਚਾਰ ਹਫਤਿਆਂ ਵਿੱਚ ਨਸ਼ਾ ਖਤਮ ਕਰਨ ਦੀ ਗੱਲ ਕੀਤੀ ਸੀ ਅਤੇ ਚਾਰ ਲੱਖ ਬੰਦੇ ਦੇ ਸਾਹਮਣੇ ਕੀਤੀ ਸੀ ਪਰ ਇਨ੍ਹਾਂ ਦੀ ਸੋਚ ਤੇ ਨੀਅਤ ਵਿੱਚ ਖੋਟ ਨਹੀਂ ਬੋਲਦੀ । ਜੇ ਕਸਮ ਖਾਧੀ ਸੀ ਤਾਂ ਉਸ ਤੇ ਅੱਜ ਵੀ ਸਟੈਂਡ ਕਰਦੇ ਹਾਂ । ਜਾਓ, ਮੇਰੇ ਗੁਰਦਾਸਪੁਰ ਥਾਣੇ ਵਿੱਚ ਜਾ ਕੇ ਪੁੱਛ ਲਓ । (ਵਿਘਨ) ਮੈਂ ਕਿਹਾ, ਮੈਂ ਗੱਲ ਦਾ ਜਵਾਬ ਦਿੰਦਾ ਹਾਂ। ਤੁਸੀਂ ਮੇਰੇ ਕੋਲੋਂ ਜਵਾਬ ਲਓ । ਮੇਰੇ ਹਲਕੇ ਵਿੱਚ ਅੱਜ ਚਲੇ ਜਾਓ ਤੇ ਆਪਣਾ ਪਿਛਲੇ ਦਸ ਸਾਲ ਦਾ ਰਿਕਾਰਡ ਕੱਢ ਲਓ । ਆਪਣੇ ਸਾਬਕਾ ਵਿਧਾਇਕ ਦਾ ਹਾਲ ਦੇਖ ਲਓ । ਸਾਰੇ ਪੰਜਾਬ ਵਿੱਚ ਇੰਨੇ ਪਰਚੇ ਦਰਜ ਨਹੀਂ ਹੋਏ ਹੋਣਗੇ ਪਰ ਸਾਡਾ ਸਿਵਲ ਹਸਪਤਾਲ ਧਾਰਾ 26 ਦਾ ਅੱਡਾ ਬਣਿਆ ਹੋਇਆ ਪਿਆ ਸੀ । ਸਾਡੀ ਸਰਕਾਰ ਨੂੰ ਇੱਕ ਸਾਲ ਹੋ ਗਿਆ ਹੈ। ਤੁਸੀਂ ਹੁਣ ਅਮਨ ਕਨੂੰਨ ਦੀ ਗੱਲ ਕਰਦੇ ਹੋ, ਧੱਕੇਸ਼ਾਹੀ ਦੀ ਗੱਲ ਕਰਦੇ ਹੋ, ਆਰ.ਟੀ.ਆਈ ਤਹਿਤ ਐਪਲੀਕੇਸ਼ਨ ਪਾ ਲਓ ਤੇ ਮੇਰੇ ਹਲਕੇ ਵਿੱਚ ਪੁੱਛ ਲਓ। ਜੇ ਪਿਛਲੇ ਇੱਕ ਸਾਲ ਵਿੱਚ ਇੱਕ ਵੀ ਧਾਰਾ 26 ਤਹਿਤ ਕੇਸ ਬਣਿਆ ਹੋਵੇ ਤੇ ਮੈਂ ਤੁਹਾਡਾ ਗੁਨਾਹਗਾਰ ਹੋਵਾਂਗਾ। (ਥੰਪਿੰਗ) ਇਹ ਗੱਲਾਂ ਕਹਿਣ ਨੂੰ ਬੜੀਆਂ ਚੰਗੀਆਂ ਲੱਗਦੀਆਂ ਹਨ ਪਰ ਮੈਂ ਤੁਹਾਨੂੰ ਗੱਲ ਦੱਸ ਦਿੰਦਾ ਹਾਂ ਕਿ ਜਿਹੜੀ ਧੱਕੇਸ਼ਾਹੀ ਦੀ ਤੁਸੀਂ ਗੱਲ ਕਰਦੇ ਹੋ । ਅੱਜ ਮੈਂ ਤੁਹਾਡੇ ਧੱਕਿਆਂ ਦੀ ਬਦੌਲਤ ਇਸ ਸਦਨ ਵਿੱਚ ਮੌਜੂਦ ਹਾਂ । ਮੈਂ ਇਸ ਗੱਲ ਦਾ ਤੁਹਾਡਾ ਪਹਿਲਾਂ ਵੀ ਧੰਨਵਾਦ ਕੀਤਾ ਹੈ ਤੇ ਹੁਣ ਵੀ ਕਰਦਾ ਹਾਂ । ਲੋਧੀਨੰਗਲ ਸਾਹਿਬ ਬੈਠੇ ਹਨ । ਇਹ ਮੇਰੇ ਜ਼ਿਲ੍ਹੇ ਦੇ ਹਨ । ਇਨ੍ਹਾਂ ਨੂੰ ਸਾਰਾ ਪਤਾ ਹੈ, ਜੋ ਮੇਰੇ ਨਾਲ ਹੋਇਆ ਜਾਂ ਮੇਰੇ ਪਰਿਵਾਰ ਨਾਲ ਹੋਇਆ । ਮੇਰੇ ਤੇ ਧਾਰਾ 302, 307,84 ਨੰ. ਐਫ.ਆਈ.ਆਰ., 86 ਨੰ. ਐਫ.ਆਈ.ਆਰ., 55 ਨੰ. ਐਫ.ਆਈ.ਆਰ., 51 ਨੰ. ਐਫ.ਆਈ.ਆਰ., ਅਣਗਣਿਤ ਐਫ.ਆਈ.ਆਰਜ਼ ਮੇਰੇ ਅਤੇ ਮੇਰੇ ਪਰਿਵਾਰ ਖਿਲਾਫ ਦਰਜ ਹੋਈਆਂ। ਕੀ ਤੁਸੀਂ ਝਾਤੀ ਮਾਰੀ ਸੀ ਕਿ ਅਸੀਂ ਧੱਕਾ ਕਰ ਰਹੇ ਹਾਂ ? ਅੱਜ ਸ਼ਰਮ ਮਹਿਸੂਸ ਹੁੰਦੀ

[ਸਰਦਾਰ ਬਰਿੰਦਰਮੀਤ ਸਿੰਘ ਪਾਹੜਾ]
ਹੈ।ਸਰਦਾਰ ਕਰਤਾਰ ਸਿੰਘ ਜੀ ਪਾਹੜਾ ਮੇਰੇ ਬਜ਼ੁਰਗ ਸਨ ਜਿਨ੍ਹਾਂ ਨੇ ਜੇਲ੍ਹਾਂ ਕੱਟੀਆਂ । ਉਹ ਅਕਾਲੀ ਦਲ ਵਿੱਚ ਸਨ ਜਿਨ੍ਹਾਂ ਨੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨਾਲ ਜੇਲ੍ਹਾਂ ਕੱਟੀਆਂ। ਅੱਜ ਤਾਂ ਅਕਾਲੀ ਦਲ ਦੀ ਬਹੁਤ ਸੁਹਣੀ ਤੇ ਖ਼ੂਬਸੂਰਤ ਪਿਕਚਰ ਸਾਹਮਣੇ ਬੈਠੀ ਹੈ। ਇਹ ਉਹ ਅਕਾਲੀ ਦਲ ਹੈ ਜਿਹੜੀ ਸ਼ਹੀਦੀਆਂ ਦੇ ਕੇ ਸਿਧਾਂਤਾਂ ਤੇ ਖੜ੍ਹਨ ਵਾਲੀ ਪਾਰਟੀ ਸੀ । ਅੱਜ ਉਹ ਅਕਾਲੀ ਦਲ ਕਿੱਥੇ ਗਿਆ? ਅੱਖਾਂ ਬੰਦ ਕਰਕੇ ਆਪਣੇ ਅੰਦਰ ਝਾਤੀ ਮਾਰੋ।ਸਾਨੂੰ ਦੱਸਣ ਦੀ ਲੋੜ ਨਾ ਪਵੇ । ਇਹ ਕੁਰਬਾਨੀਆਂ ਦੀ ਪਾਰਟੀ ਦੇ ਨਾਂ ਨਾਲ ਜਾਣੀ ਜਾਂਦੀ ਸੀ । ਇਹ ਇੱਥੇ ਆ ਕੇ ਕੀ ਗੱਲਾਂ ਕਰਦੇ ਹਨ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕਰਜ਼ਾ ਮੁਆਫ ਕਰ ਦਿਓ, ਇਨ੍ਹਾਂ ਨੇ ਕਰਜ਼ਾ ਮੁਆਫੀ ਦੀ ਗੱਲ ਕੀਤੀ । ਠੀਕ ਹੈ, ਕਰ ਦਿਆਂਗੇ । ਹਾਲੇ ਤਾਂ ਸਾਡੀ ਸਰਕਾਰ ਬਣੀ ਨੂੰ ਇੱਕ ਸਾਲ ਹੋਇਆ ਹੈ । ਤੁਸੀਂ ਸਾਨੂੰ ਖਜ਼ਾਨਾ ਭਰ ਕੇ ਦੇ ਕੇ ਗਏ ਹੋ, ਮੈਂ ਤੁਹਾਡੇ ਨਾਲ ਸਹਿਮਤ ਹਾਂ, ਬਿਲਕੁਲ ਭਰਿਆ ਖਜ਼ਾਨਾ ਦੇ ਕੇ ਗਏ ਹੋ ਪਰ ਕਰਜ਼ੇ ਦੇ ਬੋਝ ਨਾਲ ਭਰ ਕੇ ਦੇ ਕੇ ਗਏ ਹੋ । ਜਿਸ ਦਿਨ ਤੁਹਾਨੂੰ ਖਜ਼ਾਨਾ ਮਿਲਿਆ ਸੀ, ਉਦੋਂ ਕਿੰਨਾ ਕਰਜ਼ਾ ਸੀ ਤੇ ਅੱਜ ਕਿੰਨਾ ਕਰਜ਼ਾ ਹੈ । ਕਰਜ਼ੇ ਦੇ ਬੋਝ ਨਾਲ ਕਿੰਨਾ ਭਰਿਆ ਹੈ । ਮੈਂ ਸਾਬਕਾ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ । ਤੁਸੀਂ ਪੈਨਸ਼ਨਧਾਰਕਾਂ ਨੂੰ ਸਾਢੇ ਨੌਂ ਸਾਲ 250 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦਿੱਤੀ । ਕੀ ਤੁਹਾਨੂੰ ਲਾਸਟ ਛੇ ਮਹੀਨੇ ਵਿੱਚ ਚੇਤਾ ਆਇਆ ਕਿ ਅਸੀਂ ਵਾਅਦਾ ਕੀਤਾ ਸੀ ਤੇ ਜਾਣ ਵੇਲੇ 500 ਰੁਪਏ ਪ੍ਰਤੀ ਮਹੀਨਾ ਕਰ ਗਏ ਪਰ ਕੈਪਟਨ ਅਮਰਿੰਦਰ ਸਿੰਘ ਦੀ ਜਿਹੜੀ ਸੋਚ ਹੈ, ਉਹ ਅੱਜ ਵੀ ਆਪਣੀ ਸੋਚ ਤੇ ਖੜ੍ਹੇ ਹਨ । ਸੋ, ਖਜ਼ਾਨਾ ਤੁਸੀਂ ਖਾਲੀ ਕਰਕੇ ਗਏ ਹੋ, ਉਨ੍ਹਾਂ ਨੇ ਆਪਣੇ ਵਾਅਦੇ ਅਨੁਸਾਰ 500 ਰੁਪਏ ਤੋਂ ਵਧਾ ਕੇ 750 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦਿੱਤੀ ਹੈ ਔਰ ਆਉਣ ਵਾਲੇ ਸਮੇਂ ਵਿੱਚ ਤੁਹਾਨੂੰ ਇੱਕ-ਇੱਕ ਗੱਲ ਦਾ ਜਵਾਬ ਮਿਲੇਗਾ। 2000 ਰੁਪਿਆ ਪ੍ਰਤੀ ਮਹੀਨਾ ਪੈਨਸ਼ਨ ਤੁਹਾਨੂੰ ਪੰਜ ਸਾਲ ਵਿੱਚ ਕਰ ਕੇ ਦੱਸਾਂਗੇ । (ਥੰਪਿੰਗ) ਅੱਜ ਹਰ ਕਿਸੇ ਨੂੰ ਪੈਨਸ਼ਨ ਮਿਲੀ ਹੈ । ਆਓ ਮੇਰੇ ਹਲਕੇ ਗੁਰਦਾਸਪੁਰ ਆ ਜਾਓ । ਉਥੇ ਸਾਰੇ ਲਾਭਪਾਤਰੀਆਂ ਨੂੰ ਪੈਨਸ਼ਨ ਮਿਲੀ ਹੈ ।

ਸਪੀਕਰ ਸਾਹਿਬ, ਹੁਣ ਆਪਾਂ ਕਿਸਾਨਾਂ ਦੀ ਗੱਲ ਕਰੀਏ । ਕਰਜ਼ੇ ਦੀ ਜਿਹੜੀ ਗੱਲ ਕੀਤੀ ਹੈ, ਕੈਪਟਨ ਅਮਰਿੰਦਰ ਸਿੰਘ ਜੀ ਨੇ ਇਹ ਨਹੀਂ ਦੇਖਿਆ ਕਿ ਇਹ ਕਿਹੜੀ ਪਾਰਟੀ ਨਾਲ ਸੰਬੰਧਿਤ ਹਨ, ਉਨ੍ਹਾਂ ਨੇ ਕਿਸਾਨ ਨੂੰ ਕਿਸਾਨ ਸਮਝਿਆ ਹੈ । ਚਾਹੇ ਥੋੜ੍ਹਾ ਕਰਜ਼ਾ ਮੁਆਫ ਹੋਇਆ, ਚਾਹੇ ਬਹੁਤਾ ਹੋਇਆ ਪਰ ਕਿਸਾਨ ਨੂੰ ਕਿਸਾਨ ਸਮਝਿਆ ਹੈ । ਪਿੰਡਾਂ ਦੇ ਲੈਵਲ ਤੇ ਕਿਸੇ ਨੂੰ ਅਕਾਲੀ ਦਲ ਜਾਂ ਕਾਂਗਰਸ ਵਿੱਚ ਵੰਡੀ ਨਹੀਂ ਪਾਈ । ਹੋ ਸਕਦਾ ਹੈ, ਅਸੀਂ ਪ੍ਰੈਸ਼ਰ ਪਾਇਆ ਹੋਵੇ ਕਿ ਸਾਡੇ ਕਾਂਗਰਸੀ ਭਰਾਵਾਂ ਦੇ, ਕਾਂਗਰਸੀ ਵਰਕਰਾਂ ਦੇ ਕਰਜ਼ੇ ਪਹਿਲਾਂ ਮੁਆਫ ਕੀਤੇ ਜਾਣ, ਫਿਰ ਇਨ੍ਹਾਂ ਦੀ ਵਾਰੀ ਆਵੇਗੀ। ਪਰ ਕੈਪਟਨ ਅਮਰਿੰਦਰ ਸਿੰਘ ਦੀ ਸੁਚੱਜੀ ਸੋਚ ਕਾਰਨ, ਉਨ੍ਹਾਂ ਨੇ ਕਿਹਾ ਮੈਂ ਕਿਸਾਨਾਂ ਦਾ ਕਰਜ਼ਾ ਮੁਆਫ ਕਰਨਾ ਹੈ, ਨਾ ਕਿ ਅਕਾਲੀ ਦਲ, ਕਾਂਗਰਸ ਜਾਂ ਬੀ.ਜੇ.ਪੀ. ਵਾਲਿਆਂ ਦਾ ਕਰਨਾ ਹੈ। (ਥੰਪਿੰਗ) ਔਰ ਸਾਰਿਆਂ ਦਾ ਕਰਜ਼ਾ ਇੱਕ ਕਿਸਾਨ ਦੇ ਤੌਰ ਤੇ ਮੁਆਫ ਕੀਤਾ ਗਿਆ। ਤੁਸੀਂ ਕਹਿੰਦੇ ਹੋ ਕਿ ਮੁਆਫ ਨਹੀਂ ਹੋਇਆ। ਮੇਰੇ ਕੋਲ ਤੁਹਾਡੇ ਅਕਾਲੀ ਵਰਕਰ ਕਈ ਆਏ ਹਨ ਕਿਉਂਕਿ ਮੇਰੇ ਘਰ ਦੇ ਦਰਵਾਜ਼ੇ ਹਰ ਇੱਕ ਲਈ ਖੁਲ੍ਹੇ ਹਨ। ਬੱਬੇਹਾਲੀ ਪਿੰਡ ਦੇ ਕਈ ਅਕਾਲੀ ਆਏ ਹਨ, ਜਿਨ੍ਹਾਂ ਨੇ ਸਾਨੂੰ ਵੋਟਾਂ ਨਹੀਂ ਪਾਈਆਂ ਪਰ ਮੈਂ ਉਨ੍ਹਾਂ ਦੇ ਘਰਾਂ ਵਿੱਚ ਫੋਨ ਕਰਕੇ ਕਿਹਾ ਕਿ ਤੁਹਾਡਾ ਕਰਜ਼ ਮੁਆਫ ਕੀਤਾ ਜਾਵੇਗਾ, ਕਿਤੇ ਭੁਲੇਖਾ ਨਾ ਰੱਖਿਓ ਕਿ ਅਸੀਂ ਤੁਹਾਡਾ ਕੱਟ ਦਿਆਂਗੇ। ਦੇਣ ਵਾਲਾ ਗੁਰੂ ਮਹਾਰਾਜ ਹੈ, ਅਸੀਂ ਕੋਈ ਕੱਟਣ ਵਾਲੇ ਨਹੀਂ ਹੁੰਦੇ। (ਥੰਪਿੰਗ)

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਸੋ, ਇਸ ਕਰਕੇ ਜਦੋਂ ਸਾਡੇ ਮੁੱਖ ਮੰਤਰੀ ਸਾਹਿਬ ਸਹੀ ਰਸਤੇ ਤੇ ਚਲਦੇ ਹਨ ਤਾਂ ਅਸੀਂ ਹਮੇਸ਼ਾ ਉਨ੍ਹਾਂ ਦਾ ਸਾਥ ਦਿਆਂਗੇ। ਗੱਲਾਂ ਤਾਂ ਕਹਿਣ ਨੂੰ ਬੜੀਆਂ ਹਨ, ਮੈਂ ਸਿਰਫ ਦੋ ਮਿੰਟ ਵਿੱਚ ਖਤਮ ਕਰ ਦਿੰਦਾ ਹਾਂ। ਜਿਹੜਾ ਤੋਹਫਾ ਇਹ ਪਿਛਲੀ ਸਰਕਾਰ ਵਾਲੇ ਜਾਣ ਲੱਗੇ ਸਾਡੇ ਸੀ.ਐਮ. ਸਾਹਿਬ ਨੂੰ 31000 ਕਰੋੜ ਰੁਪਏ ਦਾ ਦੇ ਕੇ ਗਏ ਸੀ, ਉਸ ਦੇ ਨਾਲ ਸੀ.ਸੀ. ਲਿਮਿਟ ਵੀ ਨਹੀਂ ਸੀ ਬਣਨੀ। ਐਫ. ਐਮ. ਸਾਹਿਬ ਬਾਹਰ ਚਲੇ ਗਏ ਹਨ, ਮੈਂ ਇਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਔਰ ਸੀ.ਐਮ. ਸਾਹਿਬ ਅਤੇ ਐਫ.ਐਮ. ਸਾਹਿਬ ਨੂੰ ਨਮਸਕਾਰ ਕਰਦਾ ਹਾਂ। ਪਤਾ ਨਹੀਂ ਇਨ੍ਹਾਂ ਨੇ ਕਿਸ ਢੰਗ ਨਾਲ ਮੈਨੇਜ ਕੀਤਾ ਔਰ ਸੀ.ਸੀ. ਲਿਮਿਟ ਬਣਾ ਕੇ ਜਿਹੜੀਆਂ ਕਿਸਾਨਾਂ ਦੀਆਂ ਫਸਲਾਂ ਸੀ, ਉਹ 24 ਘੰਟਿਆਂ ਵਿੱਚ ਚੁਕਾ ਕੇ 48 ਘੰਟਿਆਂ ਵਿੱਚ ਪੇਮੈਂਟ ਕੀਤੀ ਗਈ, ਇਹ ਕੋਈ ਛੋਟੀ ਪ੍ਰਾਪਤੀ ਨਹੀਂ। ਤੁਹਾਡੇ ਵੇਲੇ ਕੀ ਸੀ, ਅਸੀਂ ਵੀ ਕਿਸਾਨ ਹਾਂ, ਅਸੀਂ ਵੀ ਮੰਡੀਆਂ ਵਿੱਚ ਸੌਂਦੇ ਰਹੇ ਹਾਂ। ਮੈਂ ਖੁਦ ਮੰਡੀਆਂ ਵਿੱਚ ਸੌਂਦਾ ਰਿਹਾ ਹਾਂ ਕਿਉਂਕਿ ਹੱਥੀਂ ਕੰਮ ਕਰਦੇ ਇੱਥੇ ਆਏ ਹਾਂ। ਸੋ, ਇਸ ਤੋਂ ਇਲਾਵਾ ਜਿਹੜੀ ਗੱਲ ਹੈ, ਸੁਖਬੀਰ ਜੀ ਇਸ ਗੱਲ ਦੀ ਬੜੀ ਖੁਸ਼ੀ ਮਨਾਉਂਦੇ ਹਨ, ਉਹ ਕਹਿੰਦੇ ਹਨ ਕਿ ਜਿੰਨਾ ਵੱਡਾ ਕਰਜ਼ ਹੋਵੇ, ਉਨਾ ਹੀ ਵੱਡਾ ਸ਼ਾਹੂਕਾਰ ਹੁੰਦਾ ਹੈ ਤੇ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਅੱਜ ਪੰਜਾਬ ਤੇ ਇੰਨਾ ਵੱਡਾ ਕਰਜ਼ ਹੈ, ਕੀ ਹਿੰਦੁਸਤਾਨ ਦੇ ਨਕਸ਼ੇ ਤੇ ਪੰਜਾਬ ਨੂੰ ਸ਼ਾਹੂਕਾਰ ਸਮਝਿਆ ਜਾ ਰਿਹਾ ਹੈ? ਅੱਜ ਪੰਜਾਬ ਲੁੱਟਿਆ ਗਿਆ ਹੈ। ਕਿਉਂਕਿ ਇਹ ਇਨ੍ਹਾਂ ਦਾ ਕਸੂਰ ਨਹੀਂ, ਇਨ੍ਹਾਂ ਦੀ ਦੋਸਤੀ ਬੀ.ਜੇ.ਪੀ. ਵਾਲਿਆਂ ਨਾਲ ਹੈ ਔਰ ਉਨ੍ਹਾਂ ਦੀ ਦੋਸਤੀ ਅੱਗੇ ਸ਼ਾਹੂਕਾਰਾਂ ਨਾਲ ਹੈ। ਜਿਹੜਾ ਇੱਕ ਜਹਾਜ਼ ਵਗੈਰਾ ਵਾਲਾ ਹੈ, ਵਿਜੇ ਮਾਲਿਆ ਹੈ, ਨੀਰਵ ਮੋਦੀ ਵਰਗੇ ਸ਼ਾਹੂਕਾਰਾਂ ਨਾਲ ਉਨ੍ਹਾਂ ਦੇ ਸਬੰਧ ਹਨ। ਉਹ ਲੋਕ, ਜਿਹੜੇ ਹਜ਼ਾਰਾਂ ਕਰੋੜ ਰੁਪਿਆ ਕਰਜ਼ੇ ਦਾ ਚੁੱਕ ਕੇ ਜਹਾਜ਼ਾਂ ਤੇ ਤੁਰੇ ਫਿਰਦੇ ਹਨ ਅਤੇ ਸ਼ਾਮ ਨੂੰ ਆ ਕੇ ** ** ਨੂੰ ਸਤਿ ਸ੍ਰੀ ਅਕਾਲ ਕਰਕੇ ਨਿਕਲ ਜਾਂਦੇ ਹਨ....

**ਇੱਕ ਆਵਾਜ਼** : ਉਨ੍ਹਾਂ ਨੇ ਤੁਹਾਡੇ ਟਾਈਮ ਵਿੱਚ ਚੁੱਕਿਆ ਸੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਸਾਡੇ ਟਾਈਮ ਵਿੱਚ ਚੁੱਕਿਆ ਸੀ ਤਾਂ ਤੁਸੀਂ ਅੱਜ ਵੀ ਕੇਂਦਰ ਸਰਕਾਰ ਵਿੱਚ ਭਾਈਵਾਲ ਬੈਠੇ ਹੋ। ਤੁਹਾਡੇ ਪੰਜ ਮੰਤਰੀ ਕੈਬਨਿਟ ਦੇ ਵਿੱਚ ਬੈਠੇ ਹਨ, ਪਾਓ ਰੌਲ਼ਾ, ਅਸੀਂ ਤੁਹਾਡੇ ਨਾਲ ਕੇਂਦਰ ਸਰਕਾਰ ਕੋਲ ਜਾਂਦੇ ਹਾਂ।

**ਮਾਨਯੋਗ ਸਪੀਕਰ** : ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼** : ਸਰ, ਇਹ ** ** ਦਾ ਨਾਮ ਲੈ ਰਹੇ ਹਨ। ਇਹ ਦੱਸਦੇ ਹਨ ਕਿ ਉਨ੍ਹਾਂ ਨੂੰ ਪੈਸੇ ਮਿਲਦੇ ਹਨ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਮੈਂ ਕੀ ਦੱਸਣਾ ਹੈ, ਸਾਰਾ ਹਿੰਦੁਸਤਾਨ ਜਾਣਦਾ ਹੈ।

**ਮਾਨਯੋਗ ਸਪੀਕਰ** : ਇਹ ਐਕਸਪੰਜ ਕੀਤਾ ਜਾਵੇ।

**ਸ਼੍ਰੀ ਸੋਮ ਪ੍ਰਕਾਸ਼** : ਕਰੋੜਾਂ ਰੁਪਏ ਦੇ ਘਪਲੇ ਤੁਸੀਂ ਕੀਤੇ।

---

**Expunged as ordered by the Chair.

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਤੁਸੀਂ ਅਖਬਾਰ ਪੜ੍ਹੋ ....(ਵਿਘਨ)....

**ਮਾਨਯੋਗ ਸਪੀਕਰ** : ਉਨ੍ਹਾਂ ਦਾ ਨਾਮ ਐਕਸਪੰਜ ਕੀਤਾ ਜਾਵੇਗਾ ....(ਵਿਘਨ).... ** ** ਦਾ ਨਾਮ ਐਕਸਪੰਜ ਕੀਤਾ ਜਾਵੇਗਾ।

**ਸ਼੍ਰੀ ਸੋਮ ਪ੍ਰਕਾਸ਼** : ਇਹ ਇਸ ਤਰ੍ਹਾਂ ਕਿਉਂ ਕਹਿਣ ? (ਵਿਘਨ)....

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਅਖਬਾਰਾਂ ਪੜ੍ਹੋ, ਅਖਬਾਰਾਂ।

**ਸ਼੍ਰੀ ਸੋਮ ਪ੍ਰਕਾਸ਼** : ਅਖਬਾਰਾਂ ਕੀ ਪੜ੍ਹਨੀਆਂ? ...(ਵਿਘਨ)...

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਅਖਬਾਰਾਂ ਪੜ੍ਹੋ।

**ਮਾਨਯੋਗ ਸਪੀਕਰ** : ਐਕਸਪੰਜ ਕੀਤਾ ਜਾਏਗਾ ....(ਵਿਘਨ).... ਪਾਹੜਾ ਜੀ, ਤੁਸੀਂ ਕਨਕਲੂਡ ਕਰ ਦਿਓ। ...(ਵਿਘਨ) ...ਸ਼੍ਰੀ ਸੋਮ ਪ੍ਰਕਾਸ਼ ਜੀ, ਬੈਠੋ । ਪਾਹੜਾ ਜੀ, ਤੁਸੀਂ ਕਨਕਲੂਡ ਕਰ ਦਿਓ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਮੈਂ ਸਰ, ਕਨਕਲੂਡ ਕਰਦਾ ਹਾਂ ....(ਵਿਘਨ).... ਇਸ ਤੋਂ ਇਲਾਵਾ, ਸਰ, ਧੱਕੇਸ਼ਾਹੀ ਦੀ ਵੀ ਇੱਥੇ ਗੱਲ ਹੋਈ ਸੀ। ਕੁਝ ਮੈਂਬਰਾਂ ਨੇ ਧੱਕੇਸ਼ਾਹੀ ਦੀ ਗੱਲ ਇਲੈਕਸ਼ਨਾਂ ਵਿੱਚ ਕੀਤੀ ਸੀ। ਸੀ.ਐਮ. ਸਾਹਿਬ ਦੀ ਦੇਖਰੇਖ ਵਿੱਚ ਚਾਰ ਇਲੈਕਸ਼ਨਾਂ ਹੋਈਆਂ ਹਨ, ਜਿਸ ਦੇ ਵਿੱਚ ਮੇਰੇ ਗੁਰਦਾਸਪੁਰ ਵੀ ਇੱਕ ਇਲੈਕਸ਼ਨ ਹੋਈ ਹੈ। ਬਾਇ ਇਲੈਕਸ਼ਨ ਪਾਰਲੀਮੈਂਟ ਦੀ ਵੀ ਹੋਈ ਹੈ। ਉਥੇ ਕਿਸੇ ਬੰਦੇ ਨੂੰ ਕੋਈ ਦਬਕਾ ਨਹੀਂ ਵੱਜਿਆ। ਆਰਾਮ ਨਾਲ ਬਹਿ ਕੇ ਇਲੈਕਸ਼ਨ ਹੋਈ ਹੈ। ਹੁਣ ਵੀ ਮੇਰੇ ਉਥੇ ਮਿਉਂਸਪਲ ਕਮੇਟੀ ਦੀ ਇਲੈਕਸ਼ਨ ਹੋਈ ਹੈ। ਨਾਲ ਦੀ ਸੀਟ ਤੇ ਬਿਠਾ ਕੇ ਮੇਰੇ ਵਰਕਰਾਂ ਨੇ ਚਾਹ ਪਿਆ ਕੇ ਇਲੈਕਸ਼ਨ ਕਰਵਾਈ ਹੈ। ਜਿਹੜਾ ਧੱਕਾ ਤੁਸੀਂ ਸਾਡੇ ਨਾਲ ਕੀਤਾ ਹੈ, ਸ਼ਾਇਦ ਭੁੱਲ ਗਏ ਹੋ। ਕੱਲ੍ਹ ਮੈਂ ਤੁਹਾਨੂੰ ਐਫ.ਆਈ.ਆਰਜ਼ ਦੀਆਂ ਕਾਪੀਆਂ ਵੀ ਦੇ ਦਿਆਂਗਾ, ਤੁਸੀਂ ਧਾਰਾਵਾਂ ਪੜ੍ਹ ਲਿਓ। ਸਾਨੂੰ ਤਾਂ ਹੁਣ ਵਕੀਲਾਂ ਨਾਲੋਂ ਵੱਧ ਯਾਦ ਕਰਵਾ ਦਿੱਤਾ ਤੁਸੀਂ, ਧਾਰਾ 323, 324, 326, 307, 354, ਕੀ ਅਸੀਂ ਜਾ ਕੇ ਲੋਕਾਂ ਦੀਆਂ ਜਨਾਨੀਆਂ ਦੇ ਕੱਪੜੇ ਪਾੜਦੇ ਸੀ? ਕੀ ਅਸੀਂ ਉਨ੍ਹਾਂ ਪਰਿਵਾਰਾਂ ਵਿੱਚੋਂ ਹਾਂ? ਸਾਡੇ ਤੇ ਇਨ੍ਹਾਂ ਨੇ ਧਾਰਾ 354 ਲਗਵਾ ਦਿੱਤੀ, ਅੱਜ ਇਹ ਸਦਨ ਵਿੱਚ ਬੜੀ ਉੱਚੀ ਬੋਲਦੇ ਹਨ। ਇਹੋ ਜਿਹੀਆਂ ਗੱਲਾਂ ਬਰਦਾਸ਼ਤ ਕਰਨਾ.....

**ਮਾਨਯੋਗ ਸਪੀਕਰ** : ਧੰਨਵਾਦ, ਪਾਹੜਾ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ** : ਸਪੀਕਰ ਸਾਹਿਬ, ਮੈਂ ਖਤਮ ਕਰ ਰਿਹਾ ਹਾਂ ਜੀ। ਸਰ, ਮੈਂ ਲਾਸਟ ਦੇ ਵਿੱਚ ਇਨ੍ਹਾਂ ਦੀ ਇੱਕ ਗੱਲ ਕਰਦਾ ਹਾਂ। ਲਾਸਟ ਵਿੱਚ ਇੱਕ ਗੱਲ ਕਰਨੀ ਹੈ। ਐਨ.ਡੀ.ਪੀ.ਐਸ., ਐਕਟ 1985 ਵਿੱਚ ਇਸ ਦੀ ਉਲੰਘਣਾ ਕਰਕੇ ਗੈਰ ਕਾਨੂੰਨੀ ਢੰਗ ਨਾਲ ਬਣਾਈਆਂ ਗਈਆਂ ਜਾਇਦਾਦਾਂ ਨੂੰ ਜ਼ਬਤ ਕਰਨ ਦਾ ਪ੍ਰਸਤਾਵ ਵੀ ਹੈ। ਮੇਰੀ ਇੱਕ ਤੁਹਾਨੂੰ ਬੇਨਤੀ ਹੈ ਕਿ ਜਿਹੜਾ ਦਸ ਸਾਲ ਦਾ ਸਮਾਂ ਪਹਿਲਾਂ ਨਿਕਲਿਆ ਹੈ, ਕਿਰਪਾ ਕਰਕੇ ਉਸ ਨੂੰ ਵਿੱਚ ਇਨਕਲੂਡ ਕਰਕੇ ਕਾਰਵਾਈ ਕੀਤੀ ਜਾਵੇ, ਉਹ ਗੈਰ ਕਾਨੂੰਨੀ ਜਾਇਦਾਦਾਂ ਜਿਨ੍ਹਾਂ ਨੇ ਬਣਾਈਆਂ ਹਨ, ਉਹ ਵੀ ਵਿੱਚ ਆਉਣ ਤਾਂ ਜੋ ਪੰਜਾਬ ਦੇ ਲੋਕਾਂ ਨੂੰ ਇਨਸਾਫ ਮਿਲ ਸਕੇ।

---

**Expunged as ordered by the Chair.

ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਇੱਕ ਗੱਲ ਕਰਕੇ ਆਪਣੀ ਜਗ੍ਹਾ ਲਵਾਂਗਾ। ਇਹ ਸਾਹਮਣੇ ਬੈਠੇ ਸੱਜਣ ਹਨ, ਮੇਰੇ ਦੋਸਤ ਹਨ, ਮੈਂ ਇਨ੍ਹਾਂ ਦੀ ਤਾਰੀਫ ਕਰਾਂਗਾ ਕਿ 'ਲਹਿਜ਼ੇ ਮੇਂ ਬਦਜ਼ਬਾਨੀ ਚਿਹਰੇ ਪਰ ਨਕਾਬ ਲਿਏ ਫਿਰਤੇ ਹੈਂ, ਜਿਨ ਕੇ ਖੁਦ ਕੇ ਵਹੀ ਖਾਤੇ ਬਿਗੜੇ ਹੁੰਏਂ ਹੈਂ, ਵੋਹ ਔਰੋਂ ਕਾ ਹਿਸਾਬ ਲਿਆ ਕਰਤੇ ਹੈਂ।' ਇਹ ਕਮਾਲ ਕਰੀ ਜਾਂਦੇ ਹਨ । ਸੋ, ਸਪੀਕਰ ਸਾਹਿਬ, ਇਸ ਕਰਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਬੋਲਣ ਦਾ ਮੌਕਾ ਦਿੱਤਾ ਹੈ।

Mr.Speaker: Thank you, thank you. ਸਰਦਾਰ ਸਿਮਰਜੀਤ ਸਿੰਘ ਬੈਂਸ ਸਾਹਿਬ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ)**: ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਦਸ ਸਾਲ ਦੀਆਂ ਨਕਾਮੀਆਂ ਦਾ ਗੋਗਾ, ਟਰੇਜ਼ਰੀ ਬੈਂਚਿਜ਼, ਸੱਤਾਧਾਰੀ ਧਿਰ ਦੇ ਇੱਕ ਸਾਲ ਵਿੱਚ ਕੀ ਹੋਇਆ, ਉਸ ਉਤੇ ਚਾਨਣਾ ਪਾਉਣਾ ਬੜਾ ਜ਼ਰੂਰੀ ਹੈ। No doubt ਪੰਜਾਬ ਲੰਮਾ ਸਮਾਂ ਮਾਫੀਏ ਦੀ ਪਕੜ ਵਿੱਚ ਰਿਹਾ ਹੈ, ਚਾਹੇ ਉਹ ਕੇਬਲ ਮਾਫੀਆ ਹੈ, ਚਾਹੇ ਉਹ ਸੈਂਡ ਮਾਫੀਆ ਹੈ, ਚਾਹੇ ਉਹ ਟਰਾਂਸਪੋਰਟ ਮਾਫੀਆ ਹੈ। ਦੋਸਤੋ, ਅੱਜ ਜੇ ਇਨ੍ਹਾਂ ਨੂੰ (ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਬੈਂਚਿਜ਼ ਵੱਲ ਇਸ਼ਾਰਾ) ਕਹਿੰਦੇ ਹਾਂ ਤਾਂ ਇਹ ਚੁੱਪ ਕਰਕੇ ਬਹਿ ਜਾਂਦੇ ਹਨ ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਨੇ ਕੀਤਾ ਹੋਇਆ ਹੈ। ਪ੍ਰੰਤੂ ਤੁਸੀਂ ਵੀ ਇੱਕ ਸਾਲ ਦੇ ਚੁੱਪ ਹੀ ਹੋ, ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ, ਦੁਨੀਆਂ ਵਿੱਚ ਆਪਣੇ ਪੰਜਾਬੀਆਂ ਨੂੰ ਪਤਾ ਹੈ ਕਿ ਕੀ ਹੋਇਆ, ਕੀ ਨਹੀਂ ਹੋਇਆ । ਸਪੀਕਰ ਸਾਹਿਬ, ਮੇਰੀ ਤੁਹਾਨੂੰ ਰਿਕੁਐਸਟ ਹੈ, ਇਹ ਦੱਸਿਆ ਜਾਵੇ ਕਿ ਇੱਕ ਸਾਲ ਦੇ ਅਰਸੇ ਦੇ ਵਿੱਚ ਪੰਜਾਬ ਨੂੰ ਕਿਹੜੇ ਮਾਫੀਏ ਤੋਂ ਨਿਜਾਤ ਮਿਲੀ ਹੈ? ਕੈਪਟਨ ਅਮਰਿੰਦਰ ਸਿੰਘ ਜੀ ਨੂੰ ਮਾਈਨਿੰਗ ਮਾਫੀਏ ਨੂੰ ਫੜ੍ਹਨ ਵਾਸਤੇ ਵਾਰ-ਵਾਰ ਕੈਬਨਿਟ ਦੀਆਂ ਮੀਟਿੰਗਾਂ ਸੱਦਣੀਆਂ ਪਈਆਂ। ਇਹ ਹੈਲੀਕਾਪਟਰ ਦੇ ਵਿੱਚ ਸਰਵੇ ਕਰ ਆਏ, ਇਹ ਨਹੀਂ ਪਤਾ ਲੱਗਾ ਕਿ ਹੈਲੀਕਾਪਟਰ ਵਿੱਚ ਬੈਠ ਕੇ ਉਨ੍ਹਾਂ ਨੇ ਥੱਲੇ ਇਹ ਕਿਵੇਂ ਆਬਜ਼ਰਵ ਕਰ ਲਿਆ ਕਿ ਇਹ ਲੀਗਲ ਮਾਈਨਿੰਗ ਹੋ ਰਹੀ ਹੈ ਜਾਂ ਇਲਲੀਗਲ ਮਾਈਨਿੰਗ ਹੋ ਰਹੀ ਹੈ । ਮੇਰੀ ਸਮਝ ਵਿੱਚ ਇਹ ਗੱਲ ਨਹੀਂ ਆਈ ਪਰ ਮੇਰੀ ਸਮਝ ਵਿੱਚ ਇਹ ਗੱਲ ਜ਼ਰੂਰ ਆਉਂਦੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਹੈਲੀਕਾਪਟਰ ਵਿੱਚ ਬੈਠ ਕੇ ਭਾਵੇਂ ਲੀਗਲ ਮਾਈਨਿੰਗ ਦੇਖਦੇ ਹਨ ਜਾਂ ਇਲਲੀਗਲ ਦੇਖਦੇ ਹਨ, ਕੈਬਨਿਟ ਦੀ ਮੀਟਿੰਗ ਵਿੱਚ ਵੀ ਡੀ.ਸੀਜ਼ ਨੂੰ ਅਤੇ ਐਸ.ਐਸ.ਪੀਜ਼ ਨੂੰ ਬੜੇ ਸਖਤ ਆਰਡਰ ਕਰਦੇ ਹਨ ਪਰ ਸਤਿਕਾਰਯੋਗ ਸਪੀਕਰ ਸਾਹਿਬ, ਜੰਗਲੀ ਜੀਵ ਰੱਖਿਆ ਬੋਰਡ ਦੇ ਇੱਕ ਮੈਂਬਰ ** ** ਨੇ ਰਿਪੋਰਟ ਕੀਤੀ, ਉਸ ਰਿਪੋਰਟ ਵਿੱਚ ਜਿਹੜੀ ਸੀ.ਐਮ. ਸਾਹਿਬ ਨੂੰ ਗਈ ਹੈ, ਉਹ ਇਸ ਬੋਰਡ ਦੇ ਮੈਂਬਰ ਹਨ । ਸਪੀਕਰ ਸਾਹਿਬ, ਉਸ ਰਿਪੋਰਟ ਵਿੱਚ ਸਤਿਕਾਰਯੋਗ ** ** ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਇਲਲੀਗਲ ਮਾਈਨਿੰਗ ਕਰ ਰਹੇ ਹਨ, ਉਨ੍ਹਾਂ ਦਾ ** ** ਹੈ, ਜੇ ਕੈਪਟਨ ਅਮਰਿੰਦਰ ਸਿੰਘ ਜੀ ਸੁਹਿਰਦ ਹੁੰਦੇ ਤਾਂ ਤੁਰੰਤ ** **

**ਮਾਨਯੋਗ ਸਪੀਕਰ** : ਇਹ ਤੁਹਾਡਾ ਇਲਜ਼ਾਮ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਇਹ ਮੇਰਾ ਨਹੀਂ ਹੈ। ਇਹ ਮੈਂਬਰ ਦਾ ਇਲਜ਼ਾਮ ਹੈ। ਮੈਂ ਨਾਮ ਲੈ ਰਿਹਾ ਹਾਂ, ਫਿਰ ਤੁਸੀਂ ਕਹਿੰਦੇ ਹੋ ਕਿ ਮੇਰਾ ਇਲਜ਼ਾਮ ਹੈ।(ਵਿਘਨ)

---

**Expunged as ordered by the Chair.

**ਮਾਨਯੋਗ ਸਪੀਕਰ:** ਨਹੀਂ, ਨਹੀਂ, ਨਹੀਂ, ਨਹੀਂ, ਉਸ ਵਿੱਚ ਨਾਂ ਨਹੀਂ ਹੈ। ਉਸ ਵਿੱਚ ਨਾਂ ਨਹੀਂ ਹੈ।(ਵਿਘਨ) ਉਸ ਦੇ ਵਿੱਚ ਨਾਂ ਨਹੀਂ ਹੈ, ਉਸ ਵਿੱਚ ਨਾਂ ਨਹੀਂ ਹੈ (ਵਿਘਨ) ਉਸ ਵਿੱਚ ਨਾਂ ਨਹੀਂ ਹੈ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ...

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸੱਚਾਈ ਬੜੀ ਕੌੜੀ ਹੈ, ਬਹਿ ਜਾਉ ਦੋ ਮਿੰਟ, ਮੈਨੂੰ ਸੁਣ ਤਾਂ ਲਵੋ। (ਵਿਘਨ) (ਸ਼ੋਰ) ਬਾਅਦ ਵਿੱਚ ਬੋਲ ਲੈਣਾ। ਸਪੀਕਰ ਸਾਹਿਬ, ਮੇਰਾ ਇਲਜ਼ਾਮ ਨਹੀਂ ਹੈ।(ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਢਿੱਲੋਂ ਸਾਹਿਬ ਤੁਸੀਂ ਕੀ ਕਹਿਣਾ ਚਾਹੁੰਦੇ ਹੋ? ਤੁਸੀਂ ਦੱਸੋ। ਹਾਂ ਜੀ, ਢਿੱਲੋਂ ਸਾਹਿਬ ਜੀ, ਢਿੱਲੋਂ ਸਾਹਿਬ ਜੀ।

**ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬੈਂਸ ਸਾਹਿਬ ਸਾਡੇ ਬੜੇ ਸੀਨੀਅਰ ਮੈਂਬਰ ਹਨ । ਬੈਂਸ ਸਾਹਿਬ, ਜਿਹੜੇ ਬੰਦੇ ਦਾ ਹਵਾਲਾ ਦੇ ਕੇ ਅਤੇ ਜਿਹੜੇ ਅਖਬਾਰ ਦਾ ਹਵਾਲਾ ਦੇ ਕੇ ਤੁਸੀਂ ਦੂਸ਼ਣ ਲਗਾ ਰਹੇ ਹੋ ... (ਵਿਘਨ) ਤੁਸੀਂ ਇੱਕ ਮੇਰੀ ਗੱਲ ਸੁਣ ਲਵੋ।(ਵਿਘਨ) ਇਸ ਤਰ੍ਹਾਂ ਦੀ ਸੋਚ ਨਾ ਰੱਖਿਆ ਕਰੋ। ਜੇ ਕਹਿਣ ਦੀ ਹਿੰਮਤ ਹੈ ਤਾਂ ਸੁਣਨ ਦੀ ਹਿੰਮਤ ਵੀ ਰੱਖਿਆ ਕਰੋ । ਇਸ ਤਰ੍ਹਾਂ ਨਾ ਕਰਿਆ ਕਰੋ, ਇਸ ਤਰ੍ਹਾਂ ਨਾ ਕਰਿਆ ਕਰੋ। ਉਸ ਬੰਦੇ ਦੀ ਕੀ ਹੈਸੀਅਤ ਹੈ? ਕਿਸ ਲੈਵਲ ਤੇ ਉਹ ਇਹ ਦੋਸ਼ ਲਗਾ ਰਿਹਾ ਹੈ ? ਤੁਸੀਂ ਅਸੈਂਬਲੀ ਵਿੱਚ ਉਸ ਬਾਰੇ ਸਪੀਕਰ ਸਾਹਿਬ ਤੇ ਪੁਆਇੰਟ ਆਊਟ ਕਰ ਰਹੇ ਹੋ। (ਵਿਘਨ) ਇੱਕ ਮੇਰੀ ਗੱਲ ਸੁਣ ਲਵੋ, ਉਹ ਇਨ੍ਹਾਂ ਦਾ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ) ਸਿਆਸੀ ਵਿਰੋਧੀ ਹੈ, ਇਨ੍ਹਾਂ ਦਾ ਹਲਕੇ ਵਿੱਚ ਸਿਆਸੀ ਵਿਰੋਧੀ ਹੈ, ਕੱਲ੍ਹ ਨੂੰ ਤੁਸੀਂ ਜੋ ਮਰਜ਼ੀ ਕਹੀ ਜਾਉਗੇ, ਤੁਸੀਂ ਜਿਸ ਦੇ ਉਤੇ ਮਰਜ਼ੀ ਦੂਸ਼ਣ ਲਗਾ ਦਿਉਗੇ। Bains Sahib, this is no way. Speaker Sahib, we should condemn this. This is no way. ਕੱਲ੍ਹ ਨੂੰ ਕੋਈ ਬੰਦਾ ਜਿਸ ਦਾ ਮਰਜ਼ੀ ਨਾਂ ਲੈ ਕੇ ਜਿਸ ਤੇ ਮਰਜ਼ੀ ਉਂਗਲ ਚੁੱਕ ਦਿਆ ਕਰੇਗਾ, what proof do you have? What proof do you have? You have no proof. ਯਾਰ, ਜਾਣ ਦੇ ** ** ਤੁਸੀਂ ਜਾਣ ਦਿਉ, ** ** ਕੌਣ ਹੈ? He has no proof ਐਵੇਂ ਬਗੈਰ ਗੱਲੋਂ ਤੁਸੀਂ ਕਿਸੇ ਦੀ ਲੱਤ ਫੜ ਕੇ ਕਿਸੇ ਦੀ ਬਾਂਹ ਫੜ ਕੇ ਜਿਸ ਤੇ ਮਰਜ਼ੀ ਉਂਗਲ ਚੁੱਕ ਦਿੰਦੇ ਹੋ...(ਵਿਘਨ) ਮੇਰੀ ਬੇਨਤੀ ਹੈ ਕਿ ਆਪਾਂ ਸਾਰੇ ਬੜੇ ਜ਼ਿੰਮੇਵਾਰ ਸੱਜਣ ਹਾਂ। ਇਹ ਬੜੀ ਮਾੜੀ ਗੱਲ ਹੈ ਕਿ ਹਰੇਕ ਬੰਦਾ ਉੱਠ ਕੇ ਦੂਜੇ ਤੇ ਉਂਗਲ ਚੁੱਕ ਦਿੰਦਾ ਹੈ।(ਵਿਘਨ, ਸ਼ੋਰ) ਬੈਂਸ ਸਾਹਿਬ, ਗੱਲ ਇਹ ਹੈ ਕਿ this is not fair. This is wrong. ਸਪੀਕਰ ਸਾਹਿਬ, ਇਹ ਕੋਈ ਤਰੀਕਾ ਨਹੀਂ ਹੈ। This is no way.

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰੰਤੂ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ।)

---

**Expunged as ordered by the Chair.

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ** : ਉਲਟਾ ਤੇਰੇ ਤੇ 100 ਐਲੀਗੇਸ਼ਨ ਹੋਣਗੇ। ਕੀ ਤੂੰ ਹੀ ਗੁਰੂ ਦਾ ਸਿੱਖ ਹੈਂ? ਇਹ ਕੋਈ ਗੱਲ ਹੈ।

**ਮਾਨਯੋਗ ਸਪੀਕਰ** : ਗੁਰਕੀਰਤ ਜੀ, ਤੁਸੀਂ ਬੋਲੋ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਜਦੋਂ ਪੰਜ ਸਾਲਾਂ ਦਾ ਲੇਖਾ-ਜੋਖਾ ਕਰਦੇ ਹਾਂ, ਉਦੋਂ ਸਿਆਣੇ ਹਾਂ ਤੇ ਜਦੋਂ ਇੱਕ ਸਾਲ ਦਾ ਲੇਖਾ-ਜੋਖਾ ਕਰਦੇ ਹਾਂ, ਉਦੋਂ ਨਿਆਣੇ ਹਾਂ।

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਅਤੇ ਸਰਦਾਰ ਦਰਸ਼ਨ ਸਿੰਘ ਬਰਾੜ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਸ ਵਿੱਚ ਉੱਚੀ-ਉੱਚੀ ਬੋਲ ਰਹੇ ਸਨ ਪਰੰਤੂ ਮਾਈਕ ਆਨ ਨਾ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਬਰਾੜ ਸਾਹਿਬ, ਇੱਕ ਮਿੰਟ ਬੈਠ ਜਾਓ।

**ਮਾਨਯੋਗ ਸਪੀਕਰ :** ਗੁਰਕੀਰਤ ਜੀ, ਬੋਲੋ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਜਿਹੜਾ ਸਪੀਕਰ ਹੁੰਦਾ ਹੈ, ਉਹ ਹਾਊਸ ਦਾ ਕਸਟੋਡੀਅਨ ਹੁੰਦਾ ਹੈ। ਸਪੀਕਰ ਸਾਹਿਬ, ਇਹ ਮਾਨਯੋਗ ਮੈਂਬਰ ਇੱਧਰ ਕਿਸੇ ਵੀ ਮੈਂਬਰ ਤੇ ਦੋਸ਼ ਲਾ ਸਕਦੇ ਹਨ, ਅਸੀਂ ਉਸ ਦੀ ਕਲੈਰੀਫਿਕੇਸ਼ਨ ਦੇ ਸਕਦੇ ਹਾਂ । ਸਪੀਕਰ ਸਾਹਿਬ, ਪਰ ਜਿਹੜੀ ਕੁਰਸੀ ਤੇ ਤੁਸੀਂ ਬੈਠੇ ਹੋ, ਤੁਹਾਡੀ ਕੁਰਸੀ ਤੇ ਇਲਜ਼ਾਮ ਲਗਾਉਣਾ, ਸਪੀਕਰ ਸਾਹਿਬ ਤੇ ਇਲਜ਼ਾਮ ਲਗਾਉਣਾ, ਇਹ ਬਹੁਤ ਨਿੰਦਣਯੋਗ ਗੱਲ ਹੈ।(ਵਿਘਨ...) ਬੈਂਸ ਸਾਹਿਬ, ਇੱਕ ਮਿੰਟ। ਗੱਲ ਦਸਤਾਵੇਜ਼ਾਂ ਦੀ ਨਹੀਂ, ਸਪੀਕਰ ਸਾਹਿਬ ਆਪਣਾ ਕੇਸ ਡਿਫੈਂਡ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਇਹ ਬੜੀ ਨਿੰਦਣਯੋਗ ਗੱਲ ਹੈ ਕਿ ਇੱਕ ਅਜਿਹੇ ਉੱਚ ਅਹੁਦੇ ਤੇ ਬੈਠੇ ਹੋਏ ਇਨਸਾਨ, ਜਿਸ ਦੀ ਬਹੁਤ ਲੰਬੀ ਰਾਜਨੀਤੀ ਹੈ ਅਤੇ ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਹਾਡੇ ਤੇ ਇਲਜ਼ਾਮ ਲਗਾਉਣਾ ਬਹੁਤ ਮੰਦਭਾਗੀ ਗੱਲ ਹੈ। ਮੈਂ ਇਸ ਗੱਲ ਦੀ ਨਿੰਦਾ ਕਰਦਾ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਇਸ ਚੇਅਰ ਦੀ ਰਿਸਪੈਕਟ ਕਰਦਾ ਹਾਂ। ਇਹ ਚੇਅਰ ਕਸਟੋਡੀਅਨ ਆਫ ਦਿ ਹਾਊਸ ਹੈ। ** ** ਅਸੀਂ ਕਹਾਂਗੇ। ਤੁਸੀਂ ਕਹਿੰਦੇ ਹੋ ਕਿ 10 ਸਾਲ ਦਾ ਇੱਧਰ ਵਾਲਿਆਂ ਦਾ ਲੇਖਾ-ਜੋਖਾ ਕਰ ਦਿਓ ਅਤੇ ਇਸ ਸਾਲ ਦਾ ਲੇਖਾ-ਜੋਖਾ ਵੀ ਕਰਾਂਗੇ ਪਰ ਝੂਠ ਨਹੀਂ, ਦਸਤਾਵੇਜ਼ਾਂ ਦੇ ਅਧਾਰ ਤੇ ਕਰਾਂਗੇ। ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ, ਇਲਲੀਗਲ ਮਾਈਨਿੰਗ ਵਾਸਤੇ ** ** ਤੋਂ ਬਾਅਦ ਪਠਾਨਕੋਟ ਦੀ ਗੱਲ ਆਉਂਦੀ ਹੈ, ਇਹ ਮੈਂ ਨਹੀਂ ਕਹਿ ਰਿਹਾ, ਇਹ....ਮੈਂ ਦੱਸਣ ਲੱਗਿਆ ਹਾਂ....(ਵਿਘਨ) ਇੱਕ ਮਿੰਟ ਸੁਣ ਤਾਂ ਲਓ। ਸੁਣਨ ਦਾ ਮਾਦਾ ਰੱਖੋ।

**ਮਾਨਯੋਗ ਸਪੀਕਰ** : ਹਾਂ ਜੀ, ਸ਼੍ਰੀ ਵਿਜੈ ਇੰਦਰ ਸਿੰਗਲਾ ਜੀ।

---

**Expunged as ordered by the Chair.

**ਸ਼੍ਰੀ ਵਿਜੈ ਇੰਦਰ ਸਿੰਗਲਾ** : ਮੇਰੇ ਕੋਲ ਬੜੀ ਪੇਸ਼ੈਂਸ ਹੈ। ਤੁਸੀਂ ਮੈਨੂੰ ਨਾ ਦੱਸੋ ਕਿ ਪੇਸ਼ੈਂਸ ਕੀ ਹੁੰਦੀ ਹੈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਡਿਬੇਟ ਚਲਦੀ ਹੈ, ਕਿਸੇ ਬਾਰੇ ਗੱਲ ਹੁੰਦੀ ਹੈ, ਬੈਂਸ ਸਾਹਿਬ ਇਹ ਗੱਲ ਹਮੇਸ਼ਾ ਰੱਖਦੇ ਹਨ ਕਿ ਇਹ ਇਕੱਲੇ ਦੋਵੇਂ ਭਰਾ ਸਭ ਤੋਂ ਜ਼ਿਆਦਾ ਸਿਆਣੇ, ਇਮਾਨਦਾਰ ਅਤੇ ਗੁਰੂ ਦੇ ਸਿੱਖ ਹਨ। ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ...(ਵਿਘਨ) ਇੱਕ ਮਿੰਟ ਜੀ। The Hon'ble Speaker has given me time to speak.

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਇਹ ਗੱਲ ਤੁਹਾਡੇ ਐਮ.ਐਲ.ਏ. ਨੇ ਕੋਟ ਕੀਤੀ ਹੈ।

**ਸ਼੍ਰੀ ਵਿਜੈ ਇੰਦਰ ਸਿੰਗਲਾ** : ਸਪੀਕਰ ਸਾਹਿਬ, ਪਹਿਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਅੱਜ ਸਵੇਰ ਤੋਂ ਡਿਬੇਟ ਚੱਲ ਰਿਹਾ ਹੈ ਅਤੇ ਜਿਹੜੇ ਬੰਦੇ ਨੇ ਜਾਂ ਐਮ.ਐਲ.ਏ. ਸਾਹਿਬਾਨ ਨੇ ਕਿਸੇ ਜਗ੍ਹਾ ਤੇ ਜਦੋਂ ਕੋਈ ਨਾਮ ਲਿਆ ਹੈ ਤਾਂ ਤੁਸੀਂ ਹਰ ਚੀਜ਼ ਨੂੰ ਐਕਸਪੰਜ ਕਰਵਾਇਆ ਹੈ। ਸਪੀਕਰ ਸਾਹਿਬ, ਜਿੰਨਾ ਕੁਝ ਇਨ੍ਹਾਂ ਨੇ ਬੋਲਿਆ ਹੈ, ਨਾਂ ਵਗੈਰਾ, ਪਹਿਲਾਂ ਉਸ ਨੂੰ ਐਕਸਪੰਜ ਕਰੋ।

**ਮਾਨਯੋਗ ਸਪੀਕਰ** : ਐਕਸਪੰਜ ਕੀਤਾ ਜਾਂਦਾ ਹੈ।

**ਸ਼੍ਰੀ ਵਿਜੈ ਇੰਦਰ ਸਿੰਗਲਾ** : ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਜੇ ਇਨ੍ਹਾਂ ਨੇ ਕਿਸੇ ਤੇ ਟਿੱਪਣੀ ਕਰਨੀ ਹੈ ਜਾਂ ਇਨ੍ਹਾਂ ਨੂੰ ਲਗਦਾ ਹੈ ਕਿ ਕੋਈ ਬੰਦਾ ਪੰਜਾਬ ਵਿੱਚ ਠੱਗੀ ਮਾਰ ਰਿਹਾ ਹੈ ਤਾਂ ਉਸ ਵਾਸਤੇ ਜਿਹੜਾ ਸਹੀ ਅਦਾਰਾ ਹੈ, ਉਥੇ ਜਾ ਕੇ ਆਪਣੀ ਗੱਲ ਰੱਖਣ। ਉਸ ਤੇ ਪਰਚਾ ਦਰਜ ਕਰਵਾਉਣ...(ਵਿਘਨ) ਇੱਕ ਮਿੰਟ ਮੇਰੀ ਗੱਲ ਸੁਣੋ। ਕਦੇ ਤੁਸੀਂ ਵੀਡੀਓ ਦੀ ਗੱਲ ਕਰਦੇ ਹੋ, ਤੁਸੀਂ ਕਹਿੰਦੇ ਹੋ ਕਿ 34 ਲੱਖ ਰੁਪਿਆ ਜੱਜ ਨੂੰ ਦੇ ਦਿੱਤਾ, ਕਦੇ ਕਹਿੰਦੇ ਹੋ ਕਿ ਸਰਕਾਰ ਨੂੰ ਦੇ ਦਿੱਤਾ। ਤੁਸੀਂ ਕੋਈ ਅਜਿਹੀ ਗੱਲ ਕਰੋ ਜਿਹੜੀ ਜ਼ਿੰਮੇਵਾਰੀ ਵਾਲੀ ਹੋਵੇ। ਇਹ ਗੱਲਾਂ ਸਦਨ ਵਿੱਚ ਸ਼ੋਭਾ ਨਹੀਂ ਦਿੰਦੀਆਂ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਸ਼੍ਰੀ ਵਿਜੈ ਇੰਦਰ ਸਿੰਗਲਾ:** ਮੈਂ ਜ਼ਿੰਮੇਵਾਰੀ ਵਾਲੀ ਗੱਲ ਕਰਨ ਲਈ ਤੁਹਾਨੂੰ ਕਹਿਣਾ ਚਾਹੁੰਦਾ ਹਾਂ। ਗੱਲ ਇਹ ਹੈ ਕਿ ਆਪਾਂ ਸਾਰੇ ਆਪੋ-ਆਪਣੇ ਲੋਕਾਂ ਦੀਆਂ ਵੋਟਾਂ ਲੈ ਕੇ ਇੱਥੇ ਆਉਂਦੇ ਹਾਂ, ਆਪਾਂ ਸਾਰੇ ਬੰਦਿਆਂ ਨੂੰ ਇੱਕ ਦੂਜੇ ਦਾ ਪਤਾ ਹੁੰਦਾ ਹੈ, ਜਿਹੜੇ ਵੀ ਇੱਥੇ ਹਾਊਸ ਵਿੱਚ ਬੈਠੇ ਹਾਂ, ਆਪਾਂ ਸਭ ਨੂੰ ਪਤਾ ਹੈ ਕਿ ਉਨ੍ਹਾਂ ਦਾ ਪਿਛੋਕੜ ਕੀ ਹੈ ਅਤੇ ਉਹ ਕੀ ਕੀ ਕਰਦੇ ਰਹੇ ਹਨ, ਇਹ ਸਭ ਨੂੰ ਪਤਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ: ਨੈਕਸਟ** ਸਪੀਕਰ। ਸਰਦਾਰ ਗੁਰਮੀਤ ਸਿੰਘ ਮੀਤ ਹੇਹਰ।

---

**Expunged as ordered by the Chair.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ) :** ਮਾਨਯੋਗ ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ.....

**ਸਰਦਾਰ ਬਲਵਿੰਦਰ ਸਿੰਘ ਬੈਂਸ:** ਮੇਰਾ ਟਾਈਮ ਹੈ ਜੀ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਹੁਣ ਲੰਘ ਗਿਆ ਹੈ, ਤੁਸੀਂ ਲੰਘਾ ਲਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਪ੍ਰਮਾਤਮਾ ਕੇਵਲ ਤੁਹਾਡਾ ਹੀ ਹਾਜ਼ਰ-ਨਾਜ਼ਰ ਨਹੀਂ ਹੈ। ਮੈਂ ਬਹੁਤ ਕੁਝ ਜਾਣਦਾ ਹਾਂ, ਜੇਕਰ ਮੈਂ ਉਥੇ ਬੈਠਾ ਹੁੰਦਾ। ਸਰਦਾਰ ਗੁਰਮੀਤ ਸਿੰਘ ਮੀਤ ਹੇਹਰ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਪੀਕਰ ਸਾਹਿਬ, ਬੋਲਣ ਦਾ ਮੌਕਾ ਦੇਣ ਲਈ ਤੁਹਾਡਾ ਧੰਨਵਾਦ ਹੈ। ਸਾਡੇ ਭਾਰਤ ਲਈ ਇਹ ਮਾਣ ਵਾਲੀ ਗੱਲ ਹੈ ਕਿ ਸਾਡਾ ਸੰਵਿਧਾਨ ਦੁਨੀਆਂ ਵਿੱਚ ਸਭ ਤੋਂ ਲੰਬਾ ਹੈ ਪਰ ਸਾਡੇ ਲਈ ਖੁਸ਼ੀ ਵਾਲੀ ਇੱਕ ਹੋਰ ਵੱਡੀ ਗੱਲ ਵੀ ਹੈ ਕਿ ਦੁਨੀਆਂ ਵਿੱਚ ਜਿਹੜਾ ਸਭ ਤੋਂ ਵੱਡਾ ਕਿਸੇ ਪਾਰਟੀ ਨੇ ਮੈਨੀਫੈਸਟੋ ਦਿੱਤਾ ਹੈ, ਉਹ ਵੀ ਭਾਰਤ ਦਾ ਹੈ। ਸਰਕਾਰ ਬਣਨ ਤੋਂ ਪਹਿਲਾਂ 120 ਪੇਜਾਂ ਦਾ ਚੋਣ ਮੈਨੀਫੈਸਟੋ ਜਾਰੀ ਕੀਤਾ ਗਿਆ। (ਵਿਘਨ)(ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ** ਰਿਕਾਰਡ ਨਹੀਂ ਕੀਤਾ ਗਿਆ।)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਉਸ ਦੇ ਵਿੱਚ ਹਰ ਵਰਗ ਨੂੰ ਲੁਭਾਉਣ ਲਈ ਵਾਅਦੇ ਕੀਤੇ ਗਏ। ਮੇਰੇ ਤੋਂ ਪਹਿਲਾਂ ਸਾਰੇ ਸੱਜਣ ਇਸ ਸਬੰਧ ਵਿੱਚ ਬੋਲੇ ਹਨ, ਚਾਹੇ ਕਿਸਾਨਾਂ ਨਾਲ ਵਾਅਦੇ ਕੀਤੇ ਗਏ ਹੋਣ, ਚਾਹੇ ਬਜ਼ੁਰਗਾਂ ਨਾਲ ਵਾਅਦੇ ਕੀਤੇ ਗਏ ਹੋਣ, ਚਾਹੇ ਪੰਜਾਬ ਵਿੱਚ ਨਸ਼ਾ ਖਤਮ ਕਰਨ ਦੇ ਵਾਅਦੇ ਕੀਤੇ ਗਏ ਹੋਣ, ਚਾਹੇ ਮੋਬਾਈਲ ਫੋਨ ਦੇਣ ਦੇ ਵਾਅਦੇ ਹੋਣ, ਚਾਹੇ ਨੌਕਰੀਆਂ ਦੇਣ ਦੇ ਵਾਅਦੇ ਹੋਣ। ਨੌਕਰੀਆਂ ਦੇਣ ਦੇ ਵਾਅਦਿਆਂ ਨੂੰ ਲੈ ਕੇ ਮੇਰੇ ਤੋਂ ਪਹਿਲਾਂ ਸਤਿਕਾਰਯੋਗ ਮੈਂਬਰ ਸਾਹਿਬ ਬੋਲੇ ਹਨ। ਉਨ੍ਹਾਂ ਨੇ ਕਲੇਮ ਕੀਤਾ ਹੈ ਕਿ 1,61,000 ਨੌਕਰੀ ਪੰਜਾਬ ਵਿੱਚ ਰੁਜ਼ਗਾਰ ਮੇਲਿਆਂ ਰਾਹੀਂ ਦਿੱਤੀ ਜਾ ਚੁੱਕੀ ਹੈ। ਸਪੀਕਰ ਸਾਹਿਬ, ਮੈਂ ਇੱਕ ਇੰਜੀਨੀਅਰ ਹਾਂ...

**ਮਾਨਯੋਗ ਸਪੀਕਰ:** ਜੋ ਕੁਝ ਵੀ ਆਗਿਆ ਤੋਂ ਬਿਨਾਂ ਕਿਹਾ ਗਿਆ ਹੈ, ਉਹ ਦਰਜ ਨਾ ਕੀਤਾ ਜਾਵੇ। ਸਰਦਾਰ ਗੁਰਮੀਤ ਸਿੰਘ ਜੀ।

---

**Expunged / Not recorded as ordered by the Chair.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਪੀਕਰ ਸਾਹਿਬ, ਮੈਂ ਇੱਕ ਇੰਜੀਨੀਅਰ ਹਾਂ। ਮੈਂ ਇੱਕ ਪ੍ਰਾਈਵੇਟ ਕਾਲਜ ਤੋਂ ਪੜ੍ਹ ਕੇ ਆਇਆ ਹਾਂ। ਜਿਹੜੀਆਂ ਪਲੇਸਮੈਂਟ ਕੰਪਨੀਆਂ ਹੁੰਦੀਆਂ ਹਨ, ਸਾਡੇ ਕਾਲਜਾਂ ਵਿੱਚ ਉਹ ਤਕਰੀਬਨ ਰੂਟੀਨ ਵਿੱਚ ਦੋ ਮਹੀਨੇ ਬਾਅਦ, ਛੇ ਮਹੀਨੇ ਬਾਅਦ ਆਉਂਦੀਆਂ ਰਹਿੰਦੀਆਂ ਸੀ ਪਰ ਬੜੇ ਦੁੱਖ ਦੀ ਗੱਲ ਹੈ ਕਿ ਕਾਲਜਾਂ ਵਿੱਚ ਇਹ ਪਲੇਸਮੈਂਟ ਮੇਲੇ ਪਹਿਲਾਂ ਹੀ ਲਗਦੇ ਸੀ, ਇਨ੍ਹਾਂ ਦੀ ਸਰਕਾਰ ਬਣਨ ਤੋਂ ਬਾਅਦ ਸਰਕਾਰ ਨੇ ਉਨ੍ਹਾਂ ਦਾ ਸਿਰਫ ਸਿਆਸੀਕਰਨ ਕੀਤਾ ਹੈ। ਪਹਿਲਾਂ ਉਨ੍ਹਾਂ ਤੇ ਖਰਚਾ ਕੰਪਨੀਆਂ ਜਾਂ ਕਾਲਜ ਵਾਲੇ ਕਰਦੇ ਸੀ ਪਰ ਹੁਣ ਸਰਕਾਰ ਨੇ ਇਨ੍ਹਾਂ ਰੁਜ਼ਗਾਰ ਮੇਲਿਆਂ ਤੇ ਕਰੋੜਾਂ ਰੁਪਿਆ ਖਰਚ ਕਰਕੇ ਨੌਜਵਾਨਾਂ ਨਾਲ ਨੌਕਰੀਆਂ ਦੇਣ ਦਾ ਜਿਹੜਾ ਵਾਅਦਾ ਕੀਤਾ ਸੀ, ਉਨ੍ਹਾਂ ਨਾਲ ਧੋਖਾ ਕੀਤਾ ਹੈ। ਜੇਕਰ ਨੌਕਰੀਆਂ ਦੇਣੀਆਂ ਹੀ ਸੀ ਤਾਂ ਜਿਹੜੀਆਂ ਸਰਕਾਰੀ ਪੋਸਟਾਂ ਤਕਰੀਬਨ ਇੱਕ ਲੱਖ ਦੇ ਕਰੀਬ ਵੇਕੈਂਟ ਪਈਆਂ ਹਨ, ਉਹ ਭਰਨੀਆਂ ਚਾਹੀਦੀਆਂ ਸੀ।ਚਾਹੇ ਉਹ ਰੈਵੇਨਿਊ ਡਿਪਾਰਟਮੈਂਟ ਦੀਆਂ ਪਈਆਂ ਹਨ, ਚਾਹੇ ਹੈਲਥ ਡਿਪਾਰਟਮੈਂਟ ਦੀਆਂ ਪਈਆਂ ਹਨ, ਚਾਹੇ ਉਹ ਐਗਰੀਕਲਚਰ ਡਿਪਾਰਟਮੈਂਟ ਦੀਆਂ ਪਈਆਂ ਹਨ, ਚਾਹੇ ਟੀਚਰਾਂ ਦੀਆਂ ਪੋਸਟਾਂ ਹਨ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸੀ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਟੀਚਰਜ਼ ਨਾਲ ਵੀ ਪਿਛਲੇ ਦਿਨਾਂ ਵਿੱਚ ਮੈਂ ਸਮਝਦਾ ਹਾਂ ਕਿ ਬਹੁਤ ਵੱਡਾ ਕੋਝਾ ਮਜ਼ਾਕ ਕੀਤਾ ਗਿਆ ਹੈ, ਚਾਹੇ ਉਹ ਰਮਸਾ ਦੇ ਟੀਚਰ ਹਨ, ਚਾਹੇ ਐਸ.ਐਸ.ਏ. ਟੀਚਰ ਹਨ। ਤਕਰੀਬਨ 45000-45000 ਰੁਪਿਆ ਪ੍ਰਤੀ ਮਹੀਨਾ ਤਨਖਾਹ ਰਮਸਾ ਵਾਲੇ ਟੀਚਰ ਲੈ ਰਹੇ ਸੀ, 50,000-50,000 ਰੁਪਿਆ ਦੂਸਰੇ ਟੀਚਰ ਲੈ ਰਹੇ ਸੀ, ਉਹ ਪਿਛਲੇ 13 ਸਾਲਾਂ ਤੋਂ ਲੱਗੇ ਹੋਏ ਸੀ ਅਤੇ ਸਰਕਾਰ ਉਨ੍ਹਾਂ ਨੂੰ ਰੈਗੂਲਰ ਕਰਨ ਦੇ ਨਾਮ ਤੇ ਕਹਿ ਰਹੀ ਹੈ ਕਿ ਤੁਹਾਨੂੰ 10300 ਰੁਪਏ ਪ੍ਰਤੀ ਮਹੀਨਾ ਬੇਸਿਕ ਸਕੇਲ ਦੇ ਕੇ ਪ੍ਰੋਬੇਸ਼ਨ ਪੀਰੀਅਡ ਤੇ ਰੱਖਾਂਗੇ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਗਵਰਨਰ ਐਡਰੈਸ ਤੇ ਹੋਰ ਵੱਧ ਸਮੇਂ ਲਈ ਬੋਲਣ ਦੀ ਇਜਾਜ਼ਤ ਨਾ ਮਿਲਣ ਦੇ ਵਿਰੋਧ ਵਿੱਚ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਦੇ ਖਿਲਾਫ ** ** ਨਾਅਰੇ ਲਗਾਉਣ ਲੱਗ ਪਏ।)

**ਮਾਨਯੋਗ ਸਪੀਕਰ:** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪ੍ਰੋਬੇਸ਼ਨ ਪੀਰੀਅਡ ਦਾ ਮਤਲਬ ਹੁੰਦਾ ਹੈ ਕਿ ਟਰਾਇਲ ਪੀਰੀਅਡ, ਜਿਸ ਵਿੱਚ ਐਬਿਲਟੀ ਚੈੱਕ ਕੀਤੀ ਜਾਂਦੀ ਹੈ ਕਿ ਸਬੰਧਿਤ ਟੀਚਰ ਪੜ੍ਹਾ ਸਕਦਾ ਹੈ ਜਾਂ ਨਹੀਂ ਪੜ੍ਹਾ ਸਕਦਾ। ਜਿਹੜੇ ਟੀਚਰ ਪਿਛਲੇ 13 ਸਾਲਾਂ ਤੋਂ ਪੜ੍ਹਾ ਰਹੇ ਹਨ, ਉਨ੍ਹਾਂ ਦਾ ਪ੍ਰੋਬੇਸ਼ਨ ਪੀਰੀਅਡ ਕਿਸ ਵਾਸਤੇ ਰੱਖਿਆ ਗਿਆ ਹੈ? ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜੇ ਉਹ ਟੀਚਰ ਪਿਛਲੇ 13 ਸਾਲਾਂ ਤੋਂ ਪੜ੍ਹਾ ਰਹੇ ਹਨ, ਜਿਨ੍ਹਾਂ ਦੇ ਪੜ੍ਹਾਏ ਹੋਏ ਲੋਕ ਡਾਕਟਰ ਬਣ ਚੁੱਕੇ ਹਨ, ਇੰਜੀਨੀਅਰ ਬਣ ਚੁੱਕੇ ਹਨ ਔਰ ਮੇਰੇ ਵਰਗੇ ਇੱਥੇ ਐਮ.ਐਲ.ਏ. ਬਣ ਕੇ ਪਹੁੰਚੇ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਇਹ ਇੱਕ ਬਹੁਤ ਵੱਡਾ ਧੋਖਾ ਕੀਤਾ ਗਿਆ ਹੈ।

---

**Not recorded as ordered by the Chair.

ਮੈਂ ਇਸ ਤੋਂ ਅੱਗੇ ਕਹਾਂਗਾ ਕਿ ਪੰਜਾਬ ਦੇ ਲੋਕਾਂ ਨਾਲ ਜਿਹੜੇ ਬਹੁਤ ਵੱਡੇ ਵਾਅਦੇ ਸੀ, ਉਹ ਵਿੱਤ ਨਾਲ ਜੁੜੇ ਹੋਏ ਸੀ, ਮੈਂ ਪਹਿਲਾਂ ਵੀ ਬੋਲ ਕੇ ਹਟਿਆ ਹਾਂ। ਮੁੱਖ ਮੰਤਰੀ ਸਾਹਿਬ ਬਹੁਤ ਸਾਰੇ ਵਾਅਦਿਆਂ ਤੋਂ ਇਹ ਕਹਿ ਕੇ ਮੁਕਰ ਗਏ ਕਿ ਪੰਜਾਬ ਦੀ ਵਿੱਤੀ ਹਾਲਤ ਸਹੀ ਨਹੀਂ ਹੈ। ਇਹ ਪੰਜਾਬ ਦੇ ਕੋਈ ਪਹਿਲੀ ਵਾਰ ਤਾਂ ਮੁੱਖ ਮੰਤਰੀ ਬਣੇ ਨਹੀਂ ਹਨ। ਇਹ ਪਹਿਲਾਂ ਵੀ ਮੁੱਖ ਮੰਤਰੀ ਬਣ ਚੁੱਕੇ ਹਨ। ਇਨ੍ਹਾਂ ਨੂੰ ਇਹ ਚੰਗੀ ਤਰ੍ਹਾਂ ਪਤਾ ਸੀ ਕਿ ਪੰਜਾਬ ਦੇ ਵਿੱਤੀ ਹਾਲਾਤ ਠੀਕ ਨਹੀਂ ਹਨ। ਫਿਰ ਲੋਕਾਂ ਨਾਲ ਇੰਨੇ ਵੱਡੇ-ਵੱਡੇ ਵਾਅਦੇ ਕਿਉਂ ਕੀਤੇ ਗਏ? ਚਲੋ, ਵਿੱਤੀ ਵਾਅਦਿਆਂ ਨਾਲ ਤਾਂ ਜਿਹੜੀਆਂ ਗੱਲਾਂ ਜੁੜੀਆਂ ਹੋਈਆਂ ਹਨ, ਉਹ ਤਾਂ ਛੱਡੋ। ਗੈਰ ਵਿੱਤੀ ਵਾਅਦੇ ਵੀ ਜਿਹੜੇ ਹਨ, ਗੈਰ ਸੰਵਿਧਾਨਿਕ ਗੱਲਾਂ ਅਤੇ ਗੁੰਡਾ ਰਾਜ ਜਿਹੜੇ ਅਕਾਲੀਆਂ ਦੀ ਸਰਕਾਰ ਵੇਲੇ ਚੱਲ ਰਹੇ ਸੀ, ਉਨ੍ਹਾਂ ਸਬੰਧੀ ਵਾਅਦੇ ਅਜੇ ਵੀ ਸਰਕਾਰ ਨੇ ਪੂਰੇ ਨਹੀਂ ਕੀਤੇ....

---

## WALK-OUT

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਦੋਵੇਂ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਗਵਰਨਰ ਐਡਰੈਸ ਤੇ ਹੋਰ ਵੱਧ ਸਮੇਂ ਲਈ ਬੋਲਣ ਦੀ ਇਜਾਜ਼ਤ ਨਾ ਮਿਲਣ ਦੇ ਰੋਸ ਵਜੋਂ ਚੇਅਰ ਦੇ ਖਿਲਾਫ ** ** ਨਾਅਰੇ ਲਗਾਉਂਦੇ ਹੋਏ ਵਾਕ-ਆਊਟ ਕਰ ਗਏ।)

-----------

## DISCUSSION ON GOVERNOR'S ADDRESS *(Resumption)*

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਕਿਤੇ ਵੀ ਹਲਕਾ ਇੰਚਾਰਜ ਸਿਸਟਮ ਠੱਲ੍ਹ ਨਹੀਂ ਰਿਹਾ। ਸਪੀਕਰ ਸਾਹਿਬ, ਮੈਂ ਬਰਨਾਲੇ ਤੋਂ ਵਿਧਾਇਕ ਹਾਂ ਅਤੇ ਬਰਨਾਲੇ ਦੇ ਡੀ.ਪੀ.ਆਰ.ਓ. ਨੇ ਆਪਣਾ ਪ੍ਰੈਸ ਨੋਟ ਜਾਰੀ ਕੀਤਾ ਹੈ ਜੋ ਕਿ ਇੱਕ ਸਰਕਾਰੀ ਮੁਲਾਜ਼ਮ ਹੈ ਕਿ ਕੱਲ੍ਹ ਨੂੰ ** ** ਜਿਹੜੇ ਹਾਰੇ ਹੋਏ ਵਿਧਾਇਕ ਹਨ, ਉਹ ਸਕੂਲਾਂ ਦਾ ਅਤੇ ਅੰਡਰ ਬ੍ਰਿਜ ਦਾ ਉਦਘਾਟਨ ਕਰਨਗੇ। ਹੁਣ ਜਾਂ ਤਾਂ ਤੁਸੀਂ ਕਹਿ ਦਿਓ ਕਿ ਡੀ.ਪੀ.ਆਰ.ਓ ਤੁਹਾਡਾ ਮੁਲਾਜ਼ਮ ਨਹੀਂ ਹੈ। ਜੇ ਉਹ ਪ੍ਰੈਸ ਨੋਟ ਜਾਰੀ ਕਰ ਰਿਹਾ ਹੈ ਕਿ ਹਾਰਿਆ ਹੋਇਆ ਵਿਧਾਇਕ ਕੱਲ੍ਹ ਨੂੰ ਉਦਘਾਟਨ ਕਰ ਰਿਹਾ ਹੈ। ਇਸ ਦਾ ਮਤਲਬ ਹੈ ਕਿ ਜਿਹੜਾ ਹਲਕਾ ਇੰਚਾਰਜ ਸਿਸਟਮ ਹੈ, ਉਹ ਚੱਲ ਰਿਹਾ ਹੈ।

**ਮਾਨਯੋਗ ਸਪੀਕਰ:** ** ** ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਮੈਨੂੰ ਬੜੇ ਦੁੱਖ ਨਾਲ ਗੱਲ ਕਹਿਣੀ ਪੈ ਰਹੀ ਹੈ ਕਿ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਾਲ 2002 ਵਿੱਚ ਸਰਕਾਰ ਬਣੀ ਸੀ ਤਾਂ ਉਸ ਵੇਲੇ ਮੈਂ 13 ਵਰ੍ਹਿਆਂ ਦਾ ਸੀ ਅਤੇ ਮੈਂ ਕਿਸੇ ਰਾਜਨੀਤਕ ਪਰਿਵਾਰ ਨਾਲ ਸਬੰਧ ਨਹੀਂ ਰੱਖਦਾ। ਕੈਪਟਨ ਸਾਹਿਬ ਦੀ ਕਰੈਡੀਬਿਲਟੀ ਨੂੰ ਲੋਕ ਬੜਾ ਉੱਚਾ ਮੰਨਦੇ ਸਨ। ਜਦੋਂ ਮੈਂ ਦੇਖਿਆ ਕਿ ਕੈਪਟਨ ਸਾਹਿਬ ਦੀ ਸਰਕਾਰ ਬਣੀ ਤਾਂ ਉਨ੍ਹਾਂ ਨੇ ਪੁਰਾਣੇ ਮੁੱਖ ਮੰਤਰੀ ਬਾਦਲ ਸਾਹਿਬ ਨੂੰ ਅੰਦਰ ਦੇ ਦਿੱਤਾ। ਇਸੇ ਕਰਕੇ

---

**Expunged/Not recorded as ordered by the Chair.

[ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ]

ਕੈਪਟਨ ਅਮਰਿੰਦਰ ਸਿੰਘ ਜੀ ਨੂੰ ਜਾਣਿਆ ਜਾਂਦਾ ਸੀ ਪਰ ਅੱਜ ਮੈਨੂੰ ਬੜਾ ਦੁੱਖ ਹੁੰਦਾ ਹੈ ਕਿ ਜਿਸ ਤਰ੍ਹਾਂ ਦਾ ਪਿਛਲੇ ਇੱਕ ਸਾਲ ਦਾ ਮੁੱਖ ਮੰਤਰੀ ਸਾਹਿਬ ਦਾ ਕਿਰਦਾਰ ਰਿਹਾ ਹੈ, ਉਨ੍ਹਾਂ ਨੇ ਆਪਣੀ ਕਰੈਡੀਬਿਲਟੀ ਲੂਜ਼ ਕਰ ਲਈ ਹੈ। ਸੋ, ਜਿਹੜਾ ਗਵਰਨਰ ਐਡਰੈਸ ਸਰਕਾਰ ਨੇ ਗਵਰਨਰ ਸਾਹਿਬ ਤੋਂ ਪੇਸ਼ ਕਰਵਾਇਆ ਹੈ, ਉਹ ** ** ਹੈ, ਮੈਂ ਇਸ ਦੀ ਕਰੜੀ ਨਿੰਦਾ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਮਿਸ ਰੁਪਿੰਦਰ ਕੌਰ ਰੂਬੀ ਜੀ।

**ਮਿਸ ਰੂਪਿੰਦਰ ਕੌਰ ਰੂਬੀ (ਬਠਿੰਡਾ ਦਿਹਾਤੀ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਗਵਰਨਰ ਐਡਰੈਸ ਦੇ ਪੈਰ੍ਹਾ ਨੰ: 65 ਵਿੱਚ ਆਂਗਨਵਾੜੀ ਵਰਕਰਾਂ ਦੀਆਂ ਕੁਝ ਸਕੀਮਾਂ ਦੱਸੀਆਂ ਗਈਆਂ ਹਨ ਪਰ ਮੈਨੂੰ ਨਹੀਂ ਲਗਦਾ ਕਿ ਉਨ੍ਹਾਂ ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਗਈਆਂ ਹਨ। ਕਿਉਂਕਿ ਪਿਛਲੇ ਕਾਫੀ ਸਮੇਂ ਤੋਂ ਉਨ੍ਹਾਂ ਦੀਆਂ ਮੰਗਾਂ ਲਟਕਦੀਆਂ ਆ ਰਹੀਆਂ ਹਨ। ਪਿਛਲੇ ਕਾਫੀ ਸਮੇਂ ਤੋਂ ਉਨ੍ਹਾਂ ਵੱਲੋਂ ਸਰਕਾਰ ਦੀਆਂ ਨੀਤੀਆਂ ਖਿਲਾਫ ਧਰਨੇ ਲਾਏ ਜਾ ਰਹੇ ਹਨ ਅਤੇ ਮੁਜ਼ਾਹਰੇ ਕੀਤੇ ਜਾ ਰਹੇ ਹਨ। ਪੰਜਾਬ ਸਰਕਾਰ ਅਤੇ ਸਾਡੇ ਵਿੱਤ ਮੰਤਰੀ ਜੀ ਦੇ ਖਿਲਾਫ ਧਰਨੇ ਲਾਏ ਗਏ ਹਨ। ਉਨ੍ਹਾਂ ਦਾ ਪੁਤਲਾ ਵੀ ਫੂਕਿਆ ਹੈ। ਵੈਸੇ ਜਦੋਂ ਵੀ ਉਨ੍ਹਾਂ ਨੂੰ ਆਂਗਨਵਾੜੀ ਵਰਕਰਾਂ ਵੱਲੋਂ ਘੇਰਿਆ ਜਾਂਦਾ ਹੈ ਤਾਂ ਉਹ ਉਨ੍ਹਾਂ ਦੀਆਂ ਮੰਗਾਂ ਸੁਣੇ ਬਗੈਰ ਹੀ ਚਲੇ ਜਾਂਦੇ ਹਨ। ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਇਕੱਲੇ ਪੰਜਾਬ ਵਿੱਚ ਹੀ ਹੈ ਕਿ ਜਿਹੜਾ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪ੍ਰੀ-ਨਰਸਰੀ ਜਮਾਤਾਂ ਸ਼ੁਰੂ ਕਰਨ ਦਾ ਫੈਸਲਾ ਲਿਆ ਗਿਆ ਹੈ। ਇਹ ਫੈਸਲਾ ਸਿਰਫ ਪੰਜਾਬ ਨੇ ਲਿਆ ਹੈ। ਹੋਰ ਕਿਸੇ ਰਾਜ ਵਿਚ ਅਜਿਹਾ ਨਹੀਂ ਹੋ ਰਿਹਾ। ਸਪੀਕਰ ਸਾਹਿਬ, ਕੇਂਦਰੀ ਸਿੱਖਿਆ ਸਕੱਤਰ ਅਤੇ ਆਂਗਨਵਾੜੀ ਮਹਿਕਮੇ ਦੇ ਕੇਂਦਰ ਸਕੱਤਰ ਨੂੰ ਸਾਰੇ ਦੇਸ਼ ਦੇ ਵੱਖ-ਵੱਖ ਰਾਜਾਂ ਵੱਲੋਂ ਚਿੱਠੀਆਂ ਭੇਜੀਆਂ ਗਈਆਂ ਹਨ ਅਤੇ ਉਨ੍ਹਾਂ ਨੇ ਵੀ ਇਹ ਗੱਲ ਮੰਨੀ ਹੈ ਕਿ ਜਿਹੜੀਆਂ ਪ੍ਰੀ-ਨਰਸਰੀ ਜਮਾਤਾਂ ਹਨ, ਉਹ ਆਂਗਨਵਾੜੀ ਸੈਂਟਰਾਂ ਵਿੱਚ ਹੀ ਆਂਗਨਵਾੜੀ ਵਰਕਰਾਂ ਵੱਲੋਂ ਚਲਾਈਆਂ ਜਾਣੀਆਂ ਚਾਹੀਦੀਆਂ ਹਨ ਪਰ ਪਤਾ ਨਹੀਂ ਕਿਉਂ ਪੰਜਾਬ ਸਰਕਾਰ ਕੇਂਦਰ ਸਰਕਾਰ ਦੀ ਇਹ ਗੱਲ ਨਹੀਂ ਮੰਨ ਰਹੀ ਅਤੇ ਆਪਣੀ ਮਨ-ਮਰਜ਼ੀ ਕਰ ਰਹੀ ਹੈ। ਸਪੀਕਰ ਸਾਹਿਬ, ਮੈਂ ਇੱਥੇ ਦੱਸਣਾ ਚਾਹੁੰਦੀ ਹਾਂ ਕਿ ਮੈਂ ਆਲ ਪੰਜਾਬ ਆਂਗਨਵਾੜੀ ਮੁਲਾਜ਼ਮ ਯੂਨੀਅਨ ਵੱਲੋਂ ਰਾਜ ਸਰਕਾਰ ਤੋਂ ਮੰਗ ਕਰਦੀ ਹਾਂ, ਤੁਹਾਨੂੰ ਸ਼ਾਇਦ ਪਤਾ ਹੋਵੇ ਕਿ ਮਿਤੀ 26 ਨਵੰਬਰ, 2017 ਨੂੰ ਇੱਕ ਨੋਟੀਫਿਕੇਸ਼ਨ ਜਾਰੀ ਹੋਇਆ ਸੀ ਜਿਸ ਤਹਿਤ ਇਹ ਕਿਹਾ ਗਿਆ ਸੀ ਕਿ 3 ਸਾਲ ਤੋਂ 6 ਸਾਲ ਉਮਰ ਤੱਕ ਦੇ ਬੱਚੇ ਆਂਗਨਵਾੜੀ ਸੈਂਟਰਾਂ ਵਿੱਚ ਹੀ ਪੜ੍ਹਾਏ ਜਾਣਗੇ ਪਰ ਪੰਜਾਬ ਵਿੱਚ ਇਸ ਤਰ੍ਹਾਂ ਨਹੀਂ ਹੋ ਰਿਹਾ। ਸਪੀਕਰ ਸਾਹਿਬ, ਮੈਂ ਚਾਹੁੰਦੀ ਹਾਂ ਕਿ ਇਹ ਹਦਾਇਤਾਂ ਤੁਰੰਤ ਲਾਗੂ ਕੀਤੀਆਂ ਜਾਣ। ਮੈਂ ਖੁਦ ਵੀ ਆਪਣੇ ਹਲਕੇ ਵਿੱਚ ਆਂਗਨਵਾੜੀ ਸਕੂਲਾਂ ਵਿੱਚ ਗਈ ਹਾਂ, ਉਥੇ ਬਹੁਤ ਮਾੜੀ ਹਾਲਤ ਹੈ, ਉਹ ਛੋਟੇ-ਛੋਟੇ ਬੱਚੇ ਹਨ, ਸਾਨੂੰ ਉਨ੍ਹਾਂ ਤੇ ਤਰਸ ਹੀ ਕਰ ਲੈਣਾ ਚਾਹੀਦਾ ਹੈ। ਮੈਂ ਪੰਜਾਬ ਸਰਕਾਰ ਤੋਂ ਪੁੱਛਣਾ ਚਾਹੁੰਦੀ ਹਾਂ ਅਤੇ ਮੰਗ ਕਰਦੀ ਹਾਂ ਕਿ ਕੀ ਅਸੀਂ ਉਨ੍ਹਾਂ ਨੂੰ ਇਨਫ੍ਰਾਸਟ੍ਰਕਚਰ ਵੀ ਨਹੀਂ ਦੇ ਸਕਦੇ? ਕੀ ਛੋਟੇ-ਛੋਟੇ ਬੱਚਿਆਂ ਨੂੰ ਇੱਕ ਕਮਰਾ ਤੱਕ ਨਹੀਂ ਦੇ ਸਕਦੇ? ਉਹ ਵਿਚਾਰੇ ਬਾਹਰ ਬੈਠੇ ਪੜ੍ਹ ਰਹੇ ਹੁੰਦੇ ਹਨ। ਸੋ, ਉਨ੍ਹਾਂ ਬੱਚਿਆਂ ਦੀ ਗਿਣਤੀ ਅਨੁਸਾਰ ਕਮਰੇ ਬਣਾਏ ਜਾਣ, ਉਨ੍ਹਾਂ ਲਈ ਲੋੜੀਂਦਾ ਇਨਫ੍ਰਾਸਟ੍ਰਕੱਚਰ ਦਿੱਤਾ ਜਾਵੇ। ਮੇਰੀ ਮੰਗ ਹੈ ਕਿ ਜਿਹੜੇ ਈ. ਜੀ. ਐਸ. ਅਧਿਆਪਕ ਹਨ, ਜਿਨ੍ਹਾਂ ਦੀ ਤਨਖਾਹ ਹੁਣ ਲੱਗਭੱਗ 4500 ਰੁਪਏ ਪ੍ਰਤੀ ਮਹੀਨਾ ਹੈ,

** Expunged as per ruling dated 13.3.2013 by the Chair.

ਉਨ੍ਹਾਂ ਨੂੰ ਵੀ ਉਥੇ ਪੜ੍ਹਾਉਣ ਲਈ ਲਗਾਇਆ ਜਾਵੇ ਅਤੇ ਉਨ੍ਹਾਂ ਦੀ ਤਨਖਾਹ ਵੀ ਵਧਾਈ ਜਾਵੇ। ਇਸ ਨਾਲ ਈ.ਜੀ.ਐਸ. ਅਧਿਆਪਕਾਂ ਨੂੰ ਵੀ ਰੁਜ਼ਗਾਰ ਮਿਲੇਗਾ। ਸਪੀਕਰ ਸਾਹਿਬ, ਇੱਕ ਨੋਟੀਫਿਕੇਸ਼ਨ ਅਕਤੂਬਰ, 2016 ਨੂੰ ਵੀ ਜਾਰੀ ਹੋਇਆ ਸੀ। ਉਸ ਦੇ ਰਾਹੀਂ ਇਹ ਹਦਾਇਤ ਦਿੱਤੀ ਗਈ ਸੀ ਕਿ ਜਿਹੜਾ ਬਠਿੰਡਾ ਵਿੱਚ ਖੂਹੀਆ ਸਰਵਰ ਬਲਾਕ ਹੈ, ਉਹ ਚਾਈਲਡ ਕਾਂਉਸਲ ਤੋਂ ਲੈ ਕੇ ਵਿਭਾਗ ਨੂੰ ਵਾਪਸ ਦੇ ਦਿੱਤਾ ਜਾਵੇ। ਉਹ ਹਾਲੇ ਨੋਟੀਫਿਕੇਸ਼ਨ ਇਸੇ ਤਰ੍ਹਾਂ ਹੀ ਪਈ ਹੈ। ਉਹ ਲਾਗੂ ਨਹੀਂ ਕੀਤੀ ਗਈ । ਮੇਰੀ ਬੇਨਤੀ ਹੈ ਕਿ ਉਹ ਤੁਰੰਤ ਲਾਗੂ ਕੀਤੀ ਜਾਵੇ ਤੇ ਜਿਹੜਾ ਬਲਾਕ ਹੈ, ਉਹ ਵਿਭਾਗ ਨੂੰ ਵਾਪਸ ਦਿੱਤਾ ਜਾਵੇ। ਇਸ ਦੇ ਨਾਲ ਹੀ ਮੈਨੂੰ ਇਹ ਦੱਸਦੇ ਹੋਏ ਬਹੁਤ ਖੁਸ਼ੀ ਹੋ ਰਹੀ ਹੈ ਕਿ ਦਿੱਲੀ ਦੇ ਵਿੱਚ ਆਮ ਆਦਮੀ ਪਾਰਟੀ, ਆਂਗਨਵਾੜੀ ਵਰਕਰਜ਼ ਨੂੰ 9678/- ਰੁਪਏ ਪ੍ਰਤੀ ਮਹੀਨਾ ਪੇਅ ਦੇ ਰਹੀ ਹੈ ਤੇ ਹੈਲਪਰਜ਼ ਨੂੰ 4839/- ਰੁਪਏ ਪ੍ਰਤੀ ਮਹੀਨਾ ਦੇ ਰਹੀ ਹੈ। ਦਿੱਲੀ ਸਰਕਾਰ ਕ੍ਰਮਵਾਰ 500 ਰੁਪਏ ਅਤੇ 250 ਰੁਪਏ ਮੋਬਾਈਲ ਅਤੇ ਇੰਟਰਨੈਟ ਚਾਰਜਿਜ਼ ਦੇ ਰਹੀ ਹੈ It means total Rs.10178 ਵਰਕਰਾਂ ਨੂੰ ਤੇ 5089 ਰੁਪਏ ਪ੍ਰਤੀ ਮਹੀਨਾ ਹੈਲਪਰਜ਼ ਨੂੰ ਦੇ ਰਹੀ ਹੈ। ਪਰ ਪੰਜਾਬ ਸਰਕਾਰ ਕੀ ਕਰ ਰਹੀ ਹੈ? ਪੰਜਾਬ ਸਰਕਾਰ ਵਰਕਰਾਂ ਨੂੰ 5600/- ਰੁਪਏ ਤੇ ਹੈਲਪਰਾਂ ਨੂੰ 2800/- ਰੁਪਏ ਪ੍ਰਤੀ ਮਹੀਨਾ ਦੇ ਰਹੀ ਹੈ। ਉਨ੍ਹਾਂ ਨੂੰ ਇਸ ਤੇ ਗੁਜ਼ਾਰਾ ਕਰਨਾ ਪੈ ਰਿਹਾ ਹੈ। ਮੈਂ ਪੰਜਾਬ ਸਰਕਾਰ ਤੋਂ ਮੰਗ ਕਰਦੀ ਹਾਂ ਕਿ ਦਿੱਲੀ ਦੇ ਪੈਟਰਨ ਤੇ ਮਾਣਭੱਤਾ ਕ੍ਰਮਵਾਰ 10178 ਵਰਕਰਾਂ ਨੂੰ ਤੇ 5089 ਰੁਪਏ ਹੈਲਪਰਜ਼ ਨੂੰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ, ਰੂਬੀ ਜੀ।

**ਮਿਸ ਰੁਪਿੰਦਰ ਕੌਰ ਰੂਬੀ:** ਸਰ, ਲਾਸਟ ਪੁਆਇੰਟ ਹੈ। ਇਸ ਦੇ ਨਾਲ ਹੀ ਬੱਚਿਆਂ ਦਾ ਰਾਸ਼ਨ, ਕੇਂਦਰਾਂ ਦੇ ਕਿਰਾਏ, ਵਰਦੀਆਂ ਦਾ ਭੱਤਾ, ਵਰਕਰਾਂ ਦਾ ਟੀ.ਏ, ਸਟੇਸ਼ਨਰੀ ਦੇ ਸਮਾਨ ਦਾ ਬਿਲ ਵੀ ਤੁਰੰਤ ਪਾਸ ਕਰ ਦਿੱਤਾ ਜਾਵੇ। ਸਰ, ਟੋਟਲ 84 ਹਜ਼ਾਰ ਦੇ ਲਗਭਗ ਆਂਗਨਵਾੜੀ ਵਰਕਰ ਲਗਾਤਾਰ ਮੁਜ਼ਾਹਰੇ ਕਰ ਰਹੀਆਂ ਹਨ। ਉਹ ਆਪਣੇ ਛੋਟੇ-ਛੋਟੇ ਬੱਚਿਆਂ ਨੂੰ ਘਰਾਂ ਦੇ ਵਿੱਚ ਛੱਡ ਕੇ ਆਪ ਸੜਕਾਂ ਤੇ ਬੈਠੀਆਂ ਹਨ। ਸਰ, ਉਨ੍ਹਾਂ ਦੇ ਬੱਚਿਆਂ ਤੇ ਹੀ ਤਰਸ ਖਾ ਲਓ। ਬੱਚਿਆਂ ਦੇ ਮੂੰਹ ਨੂੰ ਦੇਖਦੇ ਹੋਏ ਉਨ੍ਹਾਂ ਦੀਆਂ ਮੰਗਾਂ ਤੁਰੰਤ ਮੰਨ ਲਈਆਂ ਜਾਣ। ਧੰਨਵਾਦ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ) :** ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਅੱਜ ਇੱਕ ਚਿੰਤਾ ਇਕੱਲੀ ਮੇਰੀ ਨਹੀਂ ਸਗੋਂ ਸਾਰੇ ਪੰਜਾਬੀਆਂ ਦੀ ਹੈ, ਜਿਹੜੇ ਮੇਰੇ ਇਧਰਲੇ ਪਾਸੇ ਬੈਠੇ ਭਰਾ ਹਨ ਅਤੇ ਸਾਹਮਣੇ ਬੈਠੇ ਭਰਾ ਹਨ, ਇਨ੍ਹਾਂ ਸਾਰਿਆਂ ਦੇ ਮਨ ਵਿੱਚ ਵੀ ਇੱਕ ਚਿੰਤਾ ਹੈ। ਤਾਂ ਮੈਂ ਇਹ ਗੱਲ ਸੀ.ਐਮ ਦੇ ਬੈਠਿਆਂ ਕਰਨੀ ਚਾਹੁੰਦਾ ਸੀ ਲੇਕਿਨ ਮੈਨੂੰ ਯਕੀਨ ਹੈ ਕਿ ਤੁਹਾਡੇ ਰਾਹੀਂ ਸੀ.ਐਮ ਸਾਹਿਬ ਕੋਲ ਵੀ ਗੱਲ ਪਹੁੰਚ ਜਾਏਗੀ। ਸਾਰੀ ਗੱਲ ਸਰਕਾਰ ਤੱਕ ਪਹੁੰਚ ਜਾਏਗੀ। ਅੱਜ ਚਾਹੇ ਕਿਸੇ ਗਰੀਬ ਦਾ ਬੱਚਾ ਹੈ, ਚਾਹੇ ਕਿਸੇ ਵੱਡੇ ਧਨਾਢ ਇੰਡਸਟਰੀਲਿਸਟ ਦਾ ਬੱਚਾ ਹੈ, ਚਾਹੇ ਕਿਸੇ ਜ਼ਿੰਮੀਂਦਾਰ ਦਾ ਬੱਚਾ ਹੈ, ਜਦੋਂ 12ਵੀਂ ਜਮਾਤ ਪਾਸ ਕਰ ਲੈਂਦਾ ਹੈ, ਜੇ ਉਸ ਨੂੰ ਪੁੱਛੀਏ ਕਿ ਅੱਗੇ ਕੀ ਕਰਨਾ ਹੈ ਤਾਂ ਕਹਿੰਦਾ ਹੈ ਕਿ ਬਾਹਰ ਜਾਣਾ ਹੈ। ਪੰਜਾਬ ਦੁਨੀਆਂ ਦਾ ਸਭ ਤੋਂ ਵਧੀਆ ਸੂਬਾ ਹੈ। ਪੰਜਾਬ ਦੇ ਲੋਕ ਦੁਨੀਆਂ ਦੇ ਸਭ ਤੋਂ ਵੱਧ ਮਿਹਨਤੀ, ਸਭ ਤੋਂ ਵੱਧ ਪਿਆਰ ਕਰਨ ਵਾਲੇ ਅਤੇ ਸਭ ਤੋਂ ਵੱਧ ਤਰੱਕੀ ਕਰਨ ਵਾਲੇ ਲੋਕ ਹਨ। ਪਰ ਕੀ ਕਾਰਨ ਹੈ ਕਿ ਪੰਜਾਬ ਦੇ ਵਿੱਚ ਲਗਾਤਾਰ ਗਿਰਾਵਟ ਆ ਰਹੀ ਹੈ। ਮੈਂ ਇੱਥੇ ਬੈਠਾ ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਜਿਹੜੇ ਬੰਦੇ ਸਾਡੇ ਸਾਹਮਣੇ ਬੈਠੇ ਹਨ ਜਾਂ ਇੱਧਰ ਬੈਠੇ ਹਨ, ਸਾਡੇ ਕਿਸੇ ਦਾ ਵੀ ਇੱਥੇ ਰਹਿਣ ਨੂੰ ਦਿਲ ਨਹੀਂ

[ਸਰਦਾਰ ਕੁਲਤਾਰ ਸਿੰਘ ਸੰਧਵਾਂ]

ਕਰਦਾ ਕਿ ਜੇ ਇਸ ਤਰ੍ਹਾਂ ਹੀ ਰਿਹਾ ਤਾਂ ਇੱਥੋਂ ਉਡ ਜਾਈਏ, ਬਾਹਰ ਚਲੇ ਜਾਈਏ। ਸਾਡੇ ਲਈ ਇਹ ਬੜੀ ਸ਼ਰਮ ਦੀ ਗੱਲ ਹੈ। ਇਸ ਦਾ ਇੱਕੋ-ਇੱਕ ਕਾਰਨ ਮੈਂ ਮੰਨਦਾ ਹਾਂ। ਕੰਮ ਤਾਂ ਇੱਥੇ ਵੀ ਕਰਨਾ ਪੈਂਦਾ ਹੈ, ਕੰਮ ਉਥੇ ਵੀ ਕਰਨਾ ਹੈ। ਉਥੇ ਜਦੋਂ ਕਿਸੇ ਨੂੰ ਕੋਈ ਤਕਲੀਫ ਹੁੰਦੀ ਹੈ, ਜਦੋਂ ਕਿਤੇ ਉਹ ਸਰਕਾਰ ਕੋਲ ਜਾਂਦਾ ਹੈ ਤਾਂ ਸਰਕਾਰ ਅੱਗੋਂ ਖੜ੍ਹੀ ਹੋ ਕੇ ਨਮਸਕਾਰ ਕਰਦੀ ਹੈ ਕਿ ਆਓ ਜੀ ਦੱਸੋ ਕੀ ਕੰਮ ਹੈ। ਪਰ ਇੱਥੇ ਕੀ ਹਾਲਾਤ ਹਨ? ਜਦੋਂ ਕਿਸੇ ਗਰੀਬ ਨੇ ਪੈਨਸ਼ਨ ਲਵਾਉਣੀ ਹੁੰਦੀ ਹੈ, ਜਦੋਂ ਕਿਸੇ ਧੀ ਦੇ ਵਿਆਹ ਲਈ ਸ਼ਗਨ ਸਕੀਮ ਲੈਣੀ ਹੁੰਦੀ ਹੈ, ਪਹਿਲੀ ਗੱਲ ਤਾਂ ਉਸ ਨੂੰ 10-10 ਰੁਪਏ ਦੀ ਵਿਆਜ ਦਰ ਤੇ ਪੈਸੇ ਲੈਣੇ ਪੈਂਦੇ ਹਨ। ਫਿਰ ਉਸ ਨੂੰ ਪਟਵਾਰੀ ਹੀ ਨਹੀਂ ਲੱਭਦਾ, ਫਾਰਮ ਅਟੈਸਟ ਕਰਵਾਉਣ ਵਾਸਤੇ ਡਾਕਟਰ ਹੀ ਨਹੀਂ ਲੱਭਦਾ ਅਤੇ ਜਦੋਂ ਕਿਤੇ ਲੱਭ ਜਾਵੇ ਤਾਂ ਪਿੰਡ ਵਿੱਚੋਂ ਸਰਪੰਚ ਭਾਲਣਾ ਪੈਂਦਾ ਹੈ ਜਿਸ ਦਾ ਲੈਣ-ਦੇਣ ਉਸ ਅਫ਼ਸਰ ਨਾਲ ਹੋਵੇ, ਜਿਸਨੇ ਕੇਸ ਲਾਉਣਾ ਹੈ। ਜੇ ਨਾ ਗੱਲ ਬਣੇ ਤਾਂ ਫਿਰ ਉਹ ਐਮ.ਐਲ.ਏ. ਕੋਲ ਜਾਂਦਾ ਹੈ। ਮੇਰਾ ਖਿਆਲ ਹੈ ਕਿ ਸਾਰੇ ਐਮ.ਐਲ.ਏ. ਸਾਹਿਬਾਨ, ਜਿੰਨੇ ਇੱਧਰ ਬੈਠੇ ਹਨ ਅਤੇ ਉੱਧਰ ਬੈਠੇ ਹਨ, ਉਹ ਮੇਰੀ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਹੋਣਾ ਤਾਂ ਇਹ ਚਾਹੀਦਾ ਹੈ ਕਿ ਜਦੋਂ ਕੋਈ ਆਮ ਬੰਦਾ ਵੀ ਕਿਸੇ ਦਫ਼ਤਰ ਵਿੱਚ ਜਾਵੇ ਤਾਂ ਉੱਥੇ ਬੈਠੇ ਡਿਪਟੀ ਕਮਿਸ਼ਨਰ ਸਾਹਿਬ, ਉੱਥੇ ਬੈਠੇ ਐਡੀਸ਼ਨਲ ਡਿਪਟੀ ਕਮਿਸ਼ਨਰ ਸਾਹਿਬ, ਉੱਥੇ ਬੈਠੇ ਤਹਿਸੀਲਦਾਰ ਸਾਹਿਬ, ਐਸ.ਡੀ.ਐਮ. ਸਾਹਿਬ, ਉਸ ਨੂੰ ਪੁੱਛਣ ਕਿ ਆਉ ਜੀ ਕੀ ਚਾਹੀਦਾ ਹੈ। ਆਮ ਬੰਦੇ ਨੂੰ ਤਾਂ ਦਫ਼ਤਰ ਵਿੱਚ ਅੰਦਰ ਹੀ ਨਹੀਂ ਵੜਨ ਦਿੱਤਾ ਜਾਂਦਾ। ਬਾਹਰ ਜਿਹੜਾ ਕੋਈ ਕਲਾਸ ਫੋਰ ਇੰਪਲਾਈ ਬੈਠਾ ਹੁੰਦਾ ਹੈ, ਮੈਂ ਉਨ੍ਹਾਂ ਦਾ ਵੀ ਸਤਿਕਾਰ ਕਰਦਾ ਹਾਂ, ਉਨ੍ਹਾਂ ਨੂੰ ਹਦਾਇਤ ਹੁੰਦੀ ਹੈ ਕਿ ਅਰਜ਼ੀ ਫੜ ਲਵੀਂ ਅਤੇ ਤੋਰ ਦੇਵੀਂ ਅਤੇ ਜੇ ਕੋਈ ਮੇਰੇ ਵਰਗਾ ਹਿੰਮਤ ਕਰਕੇ ਸਤਾਇਆ ਹੋਇਆ, ਦੁਖੀ ਹੋਇਆ ਹੋਇਆ, ਪਿੰਡਾਂ ਵਿੱਚ ਨਰੇਗਾ ਦੇ ਬੰਦਿਆਂ ਦੀਆਂ, ਕਾਮਿਆਂ ਤੇ ਮਜ਼ਦੂਰਾਂ ਦੀਆਂ ਮੰਗਾਂ ਲੈ ਕੇ ਜਦੋਂ ਜਾਂਦਾ ਹੈ ਤਾਂ ਉੱਥੇ ਬੈਠੇ ਅਫ਼ਸਰ ਸਾਹਿਬ ਕਹਿੰਦੇ ਹਨ ਕਿ ਹਾਂ ਜੀ, ਕਿਵੇਂ ਆਏ ਹੋ? ਮੇਰੇ ਵਰਗਾ ਕਹਿੰਦਾ ਹੈ ਕਿ ਸਰ ਜੀ, ਗਰੀਬ ਮਰੀ ਜਾਂਦੇ ਹਨ। ਜਿਹੜੇ ਕੰਮ ਨਹੀਂ ਕਰਦੇ, ਉਨ੍ਹਾਂ ਨੂੰ ਤਾਂ ਪੈਸੇ ਮਿਲੀ ਜਾਂਦੇ ਹਨ, ਜਿਹੜੇ 6-6 ਮਹੀਨੇ ਤੋਂ ਧੁੱਪ ਵਿੱਚ ਮੱਚ ਰਹੇ ਹਨ, ਉਨ੍ਹਾਂ ਨੂੰ ਪੈਸੇ ਨਹੀਂ ਮਿਲਦੇ। ਦੱਸੋ ਜੀ, ਫਿਰ ਉਹ ਕਹਿੰਦਾ ਹੈ ਕਿ ਤੁਸੀਂ 5 ਮਿੰਟ ਰੁਕ ਜਾਉ। ਮੇਰੇ ਵਰਗਾ ਕਹਿ ਦਿੰਦਾ ਹੈ ਕਿ ਰੁਕ ਜਾਂਦਾ ਹਾਂ। ਇਸ ਤੋਂ ਇਲਾਵਾ ਉਸ ਨਾਲ ਬੈਠਾ ਪੀ.ਏ. ਕਹਿ ਦਿੰਦਾ ਹੈ ਕਿ ਕੋਈ ਨਹੀਂ ਜੀ, ਐਮ.ਐਲ.ਏ. ਸਾਹਿਬ ਆ ਗਏ ਹਨ, ਆਪਾਂ ਇਨ੍ਹਾਂ ਦੀ ਗੱਲ ਸੁਣ ਹੀ ਲੈਂਦੇ ਹਾਂ। ਪ੍ਰੰਤੂ ਫਿਰ ਵੀ ਉਸ ਨੇ ਐਮ.ਐਲ.ਏ. ਦੀ ਗੱਲ ਨਹੀਂ ਸੁਣੀ, ਸਗੋਂ ਜੋ ਉਥੇ ਨਾਲ ਕਲਾਸ ਥਰੀ ਬੰਦਾ ਬੈਠਾ ਸੀ, ਉਸ ਦੀ ਗੱਲ ਸੁਣੀ ਗਈ। ਫਿਰ ਵੀ ਕੋਈ ਗੱਲ ਨਹੀਂ, ਅਸੀਂ ਕਹਿ ਦਿੰਦੇ ਹਾਂ ਕਿ ਜੇ ਸਾਡੀ ਮਾੜੀ-ਮੋਟੀ ਬੇਇੱਜ਼ਤੀ ਹੋਣ ਨਾਲ ਗਰੀਬਾਂ ਦਾ ਕੰਮ ਸੰਵਰ ਜਾਏ, ਜਿਹੜੇ ਮਜ਼ਦੂਰ ਨੇ, ਜਿਹੜੇ ਸਾਡੇ ਕਿਸਾਨ ਨੇ, ਖੁਦਕੁਸ਼ੀਆਂ ਕਰਦੇ ਹਨ, ਜੇ ਕਿਸੇ ਪੰਜ ਕਿੱਲੇ ਤੋਂ ਘੱਟ ਵਾਲੇ ਦੇ ਇਨ੍ਹਾਂ ਦੇ ਨਰੇਗਾ ਦੇ ਕਾਰਡ ਬਣ ਜਾਣ ਤਾਂ ਕਰਵਾ ਲੈਂਦੇ ਹਾਂ ਅਤੇ ਫਿਰ ਜਦੋਂ ਅਸੀਂ ਉਹ ਮੰਗ ਪੱਤਰ ਦੇਣ ਜਾਂਦੇ ਹਾਂ ਤਾਂ ਸਾਡੇ ਅਫ਼ਸਰ ਸਾਹਿਬਾਨ ਕਹਿੰਦੇ ਹਨ ਕਿ ਲਿਆਉ ਜੀ, ਫੜਾਉ। ਉਨ੍ਹਾਂ ਨੂੰ ਇੰਨਾ ਵੀ ਨਹੀਂ ਸਿਖਾਇਆ ਜਾਂਦਾ ਕਿ ਉਠ ਕੇ ਖੜ੍ਹੇ ਹੋਣਾ ਹੁੰਦਾ ਹੈ। ਅਜਿਹਾ ਕੁਝ ਸਿਰਫ ਇਸ ਕਰਕੇ ਕੀਤਾ ਜਾਂਦਾ ਹੈ ਤਾਂ ਕਿ ਐਮ.ਐਲ.ਏ. demoralise ਹੋਵੇ। ਫਿਰ ਆਮ ਬੰਦੇ ਕਿੱਥੇ ਜਾਣਗੇ? ਫਿਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਮੰਗ ਪੱਤਰ ਇੱਥੇ ਨਹੀਂ ਲੈਣਾ। ਇੱਥੇ ਤਾਂ ਤੁਸੀਂ ਮੈਨੂੰ ਖੜ੍ਹੇ ਹੋਣ ਵਾਸਤੇ ਕਹਿ ਦਿੱਤਾ ਹੈ, ਇਸ ਤਰ੍ਹਾਂ ਕਰੋ ਕਿ ਤੁਸੀਂ ਕੋਰਟ ਰੂਮ ਵਿੱਚ ਆ ਜਾਉ। ਕੀ ਐਮ.ਐਲ.ਏ. ਤੁਹਾਡੀ ਕੋਈ ਤਾਰੀਖ ਤੇ ਆਇਆ ਹੈ? ਕੀ ਉਹ ਕੋਈ ਦੋਸ਼ੀ ਹੈ? ਜਿਸ ਨੂੰ ਤੁਸੀਂ ਕੋਰਟ ਵਿੱਚ ਸੰਮਨ ਕਰ ਰਹੇ ਹੋ। ਚੱਲੋ, ਐਮ.ਐਲ.ਏ. ਫਿਰ ਉੱਥੇ ਚਲਾ ਜਾਂਦਾ ਹੈ ਕਿ ਸ਼ਾਇਦ ਜਿਹੜੇ ਸਾਡੇ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ, ਉਹ ਰੁਕ ਜਾਣ, ਪੰਜ-ਪੰਜ ਕਿੱਲੇ ਵਾਲਿਆਂ ਦੇ ਕਾਰਡ ਬਣ ਜਾਣ। ਫਿਰ ਉੱਥੇ ਵੀ ਖੜ੍ਹਾ ਕੀਤਾ ਜਾਂਦਾ ਹੈ। ਫਿਰ ਐਮ.ਐਲ.ਏ. ਅਫ਼ਸਰ ਸਾਹਿਬ ਨੂੰ ਤਾਂ ਮੁਖਾਤਬ ਨਹੀਂ ਹੁੰਦਾ, ਉਹ ਵੱਡੇ ਅਫ਼ਸਰ

ਹਨ, ਆਈ.ਏ.ਐਸ., ਬੜੀ ਵੱਡੀ ਸਰਵਿਸ ਹੈ, ਉਹ ਭੁੱਲ ਜਾਂਦੇ ਹਨ ਕਿ ਸਾਡੀ ਪੋਸਟ ਮਗਰ ਸਰਵਿਸ ਸ਼ਬਦ ਲੱਗਿਆ ਹੈ। ਉਹ ਇਹ ਗੱਲ ਭੁੱਲ ਜਾਂਦੇ ਹਨ। ਜਦੋਂ ਉਨ੍ਹਾਂ ਦੇ ਪੀ.ਏ. ਨੂੰ ਕਿਹਾ ਜਾਂਦਾ ਹੈ ਕਿ ਆਪਾਂ ਪ੍ਰੋਟੋਕੋਲ ਫਾਲੋ ਕਰ ਰਹੇ ਹਾਂ ਤਾਂ ਉਹ ਕਹਿੰਦੇ ਹਨ ਕਿ ਤੁਸੀਂ ਮੰਗਣ ਆਏ ਹੋ, ਮੰਗਿਆ ਤਾਂ ਖੜ੍ਹੇ ਹੋ ਕੇ ਜਾਂਦਾ ਹੈ। ਉਨ੍ਹਾਂ ਨੂੰ ਇਹ ਵੀ ਕਿਹਾ ਜਾਂਦਾ ਹੈ ਕਿ ਮੈਨੂੰ ਤਾਂ ਇਹ ਦੱਸਿਆ ਗਿਆ ਸੀ ਕਿ ਜਦੋਂ ਸਵਾ ਲੱਖ ਲੋਕ ਵੋਟ ਪਾ ਕੇ ਇਸ ਪਵਿੱਤਰ ਸਦਨ ਵਿੱਚ ਭੇਜਦੇ ਹਨ, ਤਾਂ ਉਹ ਆਨਰੇਬਲ ਹੋ ਜਾਂਦਾ ਹੈ।

**ਮਾਨਯੋਗ ਸਪੀਕਰ** : ਪਲੀਜ਼, ਵਾਈਂਡ ਅੱਪ ਕਰ ਲਉ।

**ਸਰਕਾਰ ਕੁਲਤਾਰ ਸਿੰਘ ਸੰਧਵਾਂ** : ਜੀ ਸਰ। ਇੱਕ ਮਿੰਟ। ਉਹ ਆਨਰੇਬਲ ਹੋ ਜਾਂਦਾ ਹੈ ਪ੍ਰੰਤੂ ਮੈਨੂੰ ਇਹ ਦੱਸਿਆ ਜਾਂਦਾ ਹੈ, ਉਹ ਵੀ ਅੰਗਰੇਜ਼ੀ ਵਿੱਚ ਕਿ You are just an MLA. ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਫਰੀਦਕੋਟ ਵਿੱਚ ਏ.ਡੀ.ਸੀ. ਸਾਹਿਬ ਹਨ, ਜੇ ਉਹ ਗੱਲ ਸਹੀ ਕਰਦੇ ਹਨ ਤਾਂ ਸਾਨੂੰ ਇੱਥੇ ਕਲੈਰੀਫਾਈ ਕੀਤਾ ਜਾਵੇ ਕਿ ਅਸੀਂ just an MLA ਹਾਂ। We are not Hon'ble. ਨਹੀਂ ਤਾਂ ਇਸ ਸਦਨ ਵੱਲੋਂ ਸਟ੍ਰਿਕਟ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਉਨ੍ਹਾਂ ਗੁਸਤਾਖ ਅਫ਼ਸਰਾਂ ਖਿਲਾਫ ਕੀ ਕਾਰਵਾਈ ਕੀਤੀ ਜਾਣੀ ਹੈ ਕਿਉਂਕਿ ਸਾਰੀ ਬਿਊਰੋਕਰੇਸੀ ਮਾੜੀ ਨਹੀਂ ਹੈ। ਚੰਗੇ ਅਫ਼ਸਰ ਵੀ ਬੜੇ ਹਨ। ਇੱਕ ਦੋ ਅਫ਼ਸਰ ਹਨ, ਜਿਨ੍ਹਾਂ ਦੇ ਵਤੀਰੇ ਕਰਕੇ ਸਾਡੇ ਲੋਕ ਦਫ਼ਤਰਾਂ ਵਿੱਚ ਜਾਣ ਦਾ ਹੌਸਲਾ ਹੀ ਨਹੀਂ ਕਰਦੇ। ਕਹਿੰਦੇ ਹਨ ਕਿ ਸਭ ਕੁਝ ਵੇਚ ਕੇ ਬਾਹਰ ਭੱਜ ਜਾਉ। ਸੋ, ਇਹ ਬਹੁਤ ਵੱਡਾ ਇਸ਼ੂ ਹੈ, ਮੈਂ ਸਦਨ ਦਾ ਧਿਆਨ ਇਸ ਵੱਲ ਦਿਵਾਉਣਾ ਸੀ ਅਤੇ ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ। ਬਹੁਤ-ਬਹੁਤ ਧੰਨਵਾਦ।

**ਸਰਦਾਰ ਪਿਰਮਲ ਸਿੰਘ ਧੌਲਾ (ਭਦੌੜ, ਐਸ.ਸੀ.)** : ਧੰਨਵਾਦ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਜੋ ਇਨ੍ਹਾਂ ਨੇ ਪੰਜਾਬ ਸਰਕਾਰ ਦੇ ਬਿਹਾਫ ਤੇ ਪੜ੍ਹਿਆ ਹੈ, ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਜਿਸ ਤਰ੍ਹਾਂ ਕਿ ਮੇਰੇ ਤੋਂ ਪਹਿਲਾਂ ਵੀ ਮੈਂਬਰ ਸਾਹਿਬਾਨ ਨੇ, ਜੋ ਸਰਕਾਰ ਨੇ ਵਾਅਦੇ ਕੀਤੇ ਅਤੇ ਇੱਕ ਸਾਲ ਦੇ ਵਿੱਚ ਜੋ ਕਾਰਗੁਜ਼ਾਰੀ ਰਹੀ ਹੈ, ਉਸ ਤੇ ਆਪਣੇ-ਆਪਣੇ ਪੱਖ ਤੋਂ ਵਿਚਾਰ ਰੱਖੇ ਹਨ।ਸਾਡੇ ਸਾਰੇ ਹੀ ਮੈਂਬਰ ਸਾਹਿਬਾਨਾਂ ਨੇ ਖਾਸ ਕਰਕੇ ਕਿਸਾਨਾਂ ਦਾ ਅਤੇ ਮਜ਼ਦੂਰਾਂ ਦਾ ਮਸਲਾ ਉਠਾਇਆ ਹੈ। ਮੈਂ ਵੀ ਕਿਸਾਨੀ ਤੇ ਕੁਝ ਵਿਚਾਰ ਸਾਂਝੇ ਕਰਨਾ ਚਾਹਾਂਗਾ, ਜੋ ਸਚਾਈ ਦੇ ਨਾਲ ਜੁੜੇ ਹੋਏ ਹਨ ਔਰ ਜੋ ਇੱਥੇ ਕਾਗਜ਼ੀ ਡਾਕੂਮੈਂਟਸ ਪੜ੍ਹੇ ਗਏ ਹਨ, ਸਚਾਈ ਉਨ੍ਹਾਂ ਤੋਂ ਦੂਰ ਹੈ।

ਸਪੀਕਰ ਸਾਹਿਬ, ਡਾਕੂਮੈਂਟਸ ਦੇ ਵਿੱਚ ਕਿਸਾਨਾਂ ਦੇ ਲਈ ਬਿਜਲੀ ਫਰੀ ਦੀ ਗੱਲ ਕੀਤੀ ਗਈ ਹੈ। ਦਸ ਸਾਲ ਜਿਹੜੀ ਸਰਕਾਰ ਰਹਿ ਚੁੱਕੀ ਹੈ, ਉਹ ਵੀ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਨੂੰ ਫਰੀ ਬਿਜਲੀ ਦਿੱਤੀ ਹੈ ਔਰ ਜਿਹੜੀ ਮੌਜੂਦਾ ਸਰਕਾਰ ਹੈ ਉਹ ਵੀ ਕਹਿ ਰਹੇ ਹਨ ਕਿ ਅਸੀਂ ਕਿਸਾਨਾਂ ਨੂੰ ਫਰੀ ਬਿਜਲੀ ਦੇ ਰਹੇ ਹਾਂ। ਮੈਂ ਸਾਲ 2014-15 ਦੀ ਗੱਲ ਕਰਦਾ ਹਾਂ, ਮੇਰੇ ਹਲਕੇ ਭਦੌੜ ਦੇ ਵਿੱਚ ਇੱਕ ਜੇ.ਈ. ਵੱਲੋਂ ਕਿਸਾਨਾਂ ਨੂੰ ਇਹ ਕਹਿ ਕੇ ਕਿ ਸਰਕਾਰ ਵੱਲੋਂ ਸਕੀਮ ਆਈ ਹੈ ਅਤੇ ਦੋ-ਦੋ, ਤਿੰਨ-ਤਿੰਨ ਲੱਖ ਰੁਪਏ ਭਰ ਕੇ ਮੋਟਰਾਂ ਦੇ ਕੁਨੈਕਸ਼ਨ ਦਿੱਤੇ ਜਾ ਰਹੇ ਹਨ। ਉਸ ਜੇ.ਈ. ਨੇ ਪਾਵਰਕੋਮ ਦੇ ਅਫਸਰਾਂ ਦੇ ਨਾਲ ਮਿਲ ਕੇ 300 ਦੇ ਕਰੀਬ ਕੁਨੈਕਸ਼ਨ ਦਿੱਤੇ, ਸਾਰਾ ਮੈਟੀਰੀਅਲ ਜੋ ਮੋਟਰਾਂ ਤੇ ਲੱਗਿਆ ਬਕਾਇਦਾ ਪਾਵਰਕੌਮ ਦੇ ਵਿੱਚੋਂ ਲਿਆ ਗਿਆ ਪਰ ਕਿਸਾਨਾਂ ਨੂੰ ਕੁਝ ਮਹੀਨਿਆਂ ਦੇ ਬਾਅਦ ਪਤਾ ਲੱਗਦਾ ਹੈ ਕਿ ਇਹ ਜਿਹੜੀਆਂ ਮੋਟਰਾਂ ਲਗਾਈਆਂ ਗਈਆਂ ਹਨ, ਇਹ ਜਾਅਲੀ ਲਗਾਈਆਂ ਗਈਆਂ ਹਨ ਅਤੇ ਉਹ 300 ਦੇ ਕਰੀਬ ਮੋਟਰਾਂ ਵਿੱਚੋਂ ਕੇਵਲ 99 ਮੋਟਰਾਂ

[ਸਰਦਾਰ ਪਿਰਮਲ ਸਿੰਘ ਧੌਲਾ]
ਦੀ ਇਨਕੁਆਰੀ ਕੀਤੀ ਜਾਂਦੀ ਹੈ, ਛਾਣਬੀਣ ਕੀਤੀ ਜਾਂਦੀ ਹੈ। ਉਸ ਦਾ ਕਾਰਨ ਇਹ ਸੀ ਕਿਉਂਕਿ ਜੇ ਸਾਰੀਆਂ ਮੋਟਰਾਂ ਦੀ ਇਨਕੁਆਰੀ ਹੁੰਦੀ ਤਾਂ ਕੱਲ੍ਹ ਨੂੰ ਅਧਿਕਾਰੀ ਦੇ ਉਤੇ ਗੱਲ ਪੈਣੀ ਸੀ ਤੇ ਉਨ੍ਹਾਂ ਨੂੰ ਉਸ ਦੀ ਭਰਪਾਈ ਕਰਨੀ ਪੈਣੀ ਹੈ। ਜਿੰਨੀਆਂ ਮੋਟਰਾਂ ਕੱਟ ਲਈਆਂ ਜਾਣਗੀਆਂ ਉੱਨਾ ਹੀ ਹਰਜਾਨਾ ਘੱਟ ਭਰਿਆ ਜਾਵੇਗਾ। ਉਹ ਕਿਸਾਨਾਂ ਦੇ ਉਤੇ ਪਾਵਰਕੌਮ ਵੱਲੋਂ ਪਰਚੇ ਵੀ ਦਰਜ ਕੀਤੇ ਗਏ ਕਿ ਇਨ੍ਹਾਂ ਨੇ ਬਿਜਲੀ ਚੋਰੀ ਕੀਤੀ ਹੈ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਪਾਸੇ ਤਾਂ ਅਸੀਂ ਕਿਸਾਨਾਂ ਨੂੰ ਫਰੀ ਬਿਜਲੀ ਦੇਣ ਦੀ ਗੱਲ ਕਰਦੇ ਹਾਂ ਤੇ ਦੂਜੇ ਪਾਸੇ ਕਿਸਾਨਾਂ ਦੇ ਉਤੇ ਬਿਜਲੀ ਚੋਰੀ ਦੇ ਝੂਠੇ ਪਰਚੇ ਪਾਏ ਜਾਂਦੇ ਹਨ। ਜਦ ਕਿ ਦੋਸ਼ੀ ਬਿਜਲੀ ਮਹਿਕਮੇ ਦੇ ਮੁਲਾਜ਼ਮ ਹਨ। ਕਿਸਾਨਾਂ ਨੇ ਪੈਸੇ ਭਰ ਕੇ ਮੋਟਰਾਂ ਲਗਵਾਈਆਂ ਪਰ ਸਜ਼ਾ ਕਿਸਾਨਾਂ ਨੂੰ ਭੁਗਤਣੀ ਪੈ ਰਹੀ ਹੈ। ਅੱਜ ਵੀ ਜਿਹੜੇ ਉਹ ਕਿਸਾਨ ਹਨ, ਉਹ ਭਦੌੜ ਵਿੱਚ ਧਰਨਾ ਲਗਾ ਕੇ ਬੈਠੇ ਹਨ। ਤਿੰਨ-ਚਾਰ ਦਿਨ ਹੋ ਗਏ ਹਨ ਤੇ ਦਿਨ-ਰਾਤ ਦਾ ਉਹ ਧਰਨਾ ਚੱਲ ਰਿਹਾ ਹੈ। ਇੱਕ ਪਾਸੇ ਤਾਂ ਅਸੀਂ ਕਿਸਾਨੀ ਨੂੰ ਬਚਾਉਣ ਦੀਆਂ ਗੱਲਾਂ ਕਰਦੇ ਹਾਂ, ਮਜ਼ਦੂਰਾਂ ਨੂੰ ਬਚਾਉਣ ਦੀਆਂ ਗੱਲਾਂ ਕਰਦੇ ਹਾਂ, ਬਿਜਲੀ ਫਰੀ ਦੇਣ ਦੀਆਂ ਗੱਲਾਂ ਕਰਦੇ ਹਾਂ ਅਤੇ ਦੂਜੇ ਪਾਸੇ ਕਿਸਾਨਾਂ ਦੇ ਉਤੇ ਬਿਜਲੀ ਚੋਰੀ ਦੇ ਝੂਠੇ ਪਰਚੇ ਪਾ ਕੇ ਉਨ੍ਹਾਂ ਨੂੰ ਜ਼ਲੀਲ ਕੀਤਾ ਜਾ ਰਿਹਾ ਹੈ। ਮੈਂ ਸਰਕਾਰ ਤੋਂ ਇਹ ਮੰਗ ਕਰਦਾ ਹਾਂ ਕਿ ਇੱਕ ਤਾਂ ਇਹ ਫਰੀ ਬਿਜਲੀ ਦਾ ਜਿਹੜਾ ਸਰਕਾਰ ਵੱਲੋਂ ਵਾਅਦਾ ਕੀਤਾ ਗਿਆ, ਉਸ ਅਧੀਨ ਕਿਸਾਨਾਂ ਦੇ ਉਤੇ ਜਿਹੜੇ ਝੂਠੇ ਪਰਚੇ ਪਾਏ ਗਏ ਹਨ, ਉਹ ਤੁਰੰਤ ਵਾਪਸ ਲਏ ਜਾਣ ਤਾਂ ਕਿ ਕਿਸਾਨਾਂ ਨੂੰ ਖੁਦਕੁਸ਼ੀਆਂ ਤੋਂ ਮੋੜ ਸਕੀਏ। ਇਹ ਨਾ ਹੋਵੇ ਕਿ ਜਿਹੜੇ 300 ਦੇ ਕਰੀਬ ਕਿਸਾਨ ਹਨ, ਉਹ ਇਸ ਜ਼ਲੀਲਪੁਣੇ ਤੋਂ ਤੰਗ ਆ ਕੇ ਕੋਈ ਹੋਰ ਕਦਮ ਚੁੱਕਣ ਔਰ ਨਾਲ ਹੀ ਮੈਂ ਇਹ ਵੀ ਮੰਗ ਕਰਦਾ ਹਾਂ ਕਿਉਂਕਿ ਜਿਹੜੀ ਇਹ ਕੁਰੱਪਸ਼ਨ ਹੋਈ ਹੈ, ਇਹ ਉਸ ਸਮੇਂ ਦੀ ਸਰਕਾਰ ਦੇ ਮੌਕੇ ਹੋਈ ਹੈ। ਸੋ, ਇਸ ਦੀ ਦੁਬਾਰਾ ਇਨਕੁਆਰੀ ਕਰਵਾਈ ਜਾਵੇ ਕਿਉਂਕਿ ਉਦੋਂ ਸਿਰਫ 99 ਮੋਟਰਾਂ ਦੀ ਇਨਕੁਆਰੀ ਹੋਈ ਸੀ। ਸਾਰੀਆਂ 300 ਮੋਟਰਾਂ ਦੀ ਇਨਕੁਆਰੀ ਕਰਕੇ ਕਿ ਉਸ ਜੇ.ਈ. ਦੇ ਨਾਲ ਹੋਰ ਕੌਣ-ਕੌਣ ਅਧਿਕਾਰੀ ਸ਼ਾਮਲ ਸੀ ਔਰ ਸਰਕਾਰ ਨੂੰ ਜਿਨ੍ਹਾਂ ਨੇ ਚੂਨਾ ਲਗਾਇਆ, ਲੋਕਾਂ ਨੂੰ ਜਿਨ੍ਹਾਂ ਨੇ ਚੂਨਾ ਲਗਾਇਆ, ਉਨ੍ਹਾਂ ਅਧਿਕਾਰੀਆਂ ਦੀ ਪਹਿਚਾਣ ਹੋ ਸਕੇ ਅਤੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ ਔਰ ਉਹ ਹਰਜਾਨਾ ਦੋਸ਼ੀ ਅਧਿਕਾਰੀਆਂ ਤੋਂ ਵਸੂਲ ਕੀਤਾ ਜਾਵੇ। ਫਿਰ ਹੀ ਅਸੀਂ ਮੰਨਾਂਗੇ ਕਿ ਸਰਕਾਰ ਕਿਸਾਨਾਂ ਨੂੰ ਸਹੀ ਸਹੂਲਤਾਂ ਦੇ ਰਹੀ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ। ਤੁਹਾਡਾ ਧੰਨਵਾਦ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ (ਮਾਨਸਾ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇੱਕ ਸਾਲ ਪਹਿਲਾਂ ਜਦੋਂ ਵਿਧਾਨ ਸਭਾ ਦੀਆਂ ਇਲੈਕਸ਼ਨਾਂ ਹੋਈਆਂ, ਉਸ ਵਿੱਚ ਸਾਰੀਆਂ ਪਾਰਟੀਆਂ ਨੇ ਆਪਣਾ-ਆਪਣਾ ਚੋਣ ਮੈਨੀਫੈਸਟੋ ਲਾਂਚ ਕੀਤਾ। ਕਿਉਂਕਿ ਸਰਕਾਰ ਕਾਂਗਰਸ ਦੀ ਬਣੀ ਹੈ, ਇਸ ਕਰਕੇ ਜਿਹੜਾ ਚੋਣ ਮੈਨੀਫੈਸਟੋ ਕਾਂਗਰਸ ਪਾਰਟੀ ਵੱਲੋਂ ਲਾਂਚ ਕੀਤਾ ਗਿਆ, ਉਹ ਮਾਇਨੇ ਰੱਖਦਾ ਹੈ। ਚਾਹੀਦਾ ਤਾਂ ਇਹ ਸੀ ਕਿ ਇਸ ਨੂੰ ਗਵਰਨਰ ਐਡਰੈਸ ਦੇ ਵਿੱਚ ਇਨਕਲੂਡ ਕੀਤਾ ਜਾਂਦਾ, ਜੋ 129 ਪੇਜਾਂ ਦਾ ਮੈਨੀਫੈਸਟੋ ਲਾਂਚ ਕੀਤਾ ਗਿਆ ਹੈ ਅਤੇ ਉਸ ਦੇ ਵਿੱਚ ਕਿਸੇ ਕਿਸਮ ਦੀ ਕੰਪਲਾਇੰਸ ਰਿਪੋਰਟ ਹੁੰਦੀ, ਪੁਆਇੰਟਸ ਟੂ ਪੁਆਇੰਟਸ ਜਾਂ ਨਾਲ ਅਟੈਚ ਕਰਕੇ ਸਾਨੂੰ ਦੇ ਦਿੰਦੇ। ਸਾਨੂੰ ਪਤਾ ਲੱਗਦਾ ਕਿ ਸਰਕਾਰ ਨੇ ਇੱਕ ਸਾਲ ਦੇ ਵਿੱਚ ਕੀਤੇ ਵਾਅਦਿਆਂ ਵਿੱਚੋਂ ਕਿੰਨੇ-ਕੁ ਪਰਸੈਂਟ ਵਾਅਦੇ ਨਿਭਾਏ ਹਨ। ਮੈਨੀਫੈਸਟੋ ਦੇ ਪੇਜ ਨੰਬਰ 14, 15 ਅਤੇ 16 ਜੇ ਅਸੀਂ ਸਟੱਡੀ ਕਰੀਏ ਤਾਂ ਇਸ ਦੇ ਵਿੱਚ ਪੁਰਾਣੀ ਸਰਕਾਰ ਦੇ ਮਾਫੀਆ ਬਾਰੇ, ਡਰੱਗ ਮਾਫੀਆ, ਮਾਈਨਿੰਗ ਮਾਫੀਆ, ਲਿਕਰ

ਮਾਫੀਆ, ਲੈਂਡ ਮਾਫੀਆ, ਕੇਬਲ ਮਾਫੀਆ, ਟ੍ਰਾਂਸਪੋਰਟ ਮਾਫੀਆ, ਲਾਟਰੀ ਮਾਫੀਆ, ਫੂਡ ਮਾਫੀਆ, ਫੂਡ ਸਕੈਮ, ਸਫਾਈ ਸਕੈਮ ਆਦਿ ਕਿੰਨੇ ਹੀ ਤਰ੍ਹਾਂ ਦੇ ਮਾਫੀਆ ਦਾ ਜ਼ਿਕਰ ਕੀਤਾ ਗਿਆ ਹੈ ਪਰ ਇੱਕ ਮਾਫੀਆ ਜਿਹੜਾ ਨਵੀਂ ਸਰਕਾਰ ਦੇ ਵਿੱਚ ਐਡ ਹੋਇਆ ਹੈ, ਉਸ ਦਾ ਇੱਥੇ ਕੋਈ ਜ਼ਿਕਰ ਨਹੀਂ ਸੀ, ਉਹ ਹੈ **ਗੁੰਡਾ ਟੈਕਸ, ਗੁੰਡਾ ਮਾਫੀਆ**। ਇੱਕ ਪਾਸੇ ਤਾਂ ਅਸੀਂ ਪੰਜਾਬ ਦੇ ਵਿੱਚ ਵੱਡੀਆਂ ਇੰਡਸਟਰੀਆਂ ਲਿਆਉਣ ਦੀ ਗੱਲ ਕਰਦੇ ਹਾਂ, ਦੂਜੇ ਪਾਸੇ ਉਸ ਤਰ੍ਹਾਂ ਦੇ ਪ੍ਰੋਜੈਕਟ ਨੂੰ ਜਿਸ ਦੇ ਵਿੱਚ ਸੈਂਟਰ ਦੀ ਬੀ.ਜੇ.ਪੀ. ਸਰਕਾਰ ਨੇ ਵੀ ਕਲੇਮ ਕਰਨ ਦੀ ਕੋਸ਼ਿਸ਼ ਕੀਤੀ ਕਿ ਬਠਿੰਡਾ ਰਿਫਾਈਨਰੀ ਅਸੀਂ ਐਸਟੈਬਲਿਸ਼ ਕਰਵਾਈ ਹੈ ਤੇ ਕਾਂਗਰਸ ਦੀ ਸੈਂਟਰ ਸਰਕਾਰ ਨੇ ਅਤੇ ਪੰਜਾਬ ਦੀ ਸਰਕਾਰ ਨੇ ਵੀ ਕਲੇਮ ਕਰਨ ਦੀ ਕੋਸ਼ਿਸ਼ ਕੀਤੀ ਕਿ ਇਹ ਰਿਫਾਈਨਰੀ ਅਸੀਂ ਲੈ ਕੇ ਆਏ ਹਾਂ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉੱਥੇ ਕੰਮ ਕਰਦੀਆਂ ਏਜੰਸੀਆਂ ਉੱਥੇ ਢੋਆ-ਢੋਆਈ ਦੇ ਕੰਮ ਵਿੱਚ ਲੱਗੇ ਹੋਏ ਟ੍ਰਾਂਸਪੋਰਟਰ, ਉਨ੍ਹਾਂ ਨੇ ਜੋ ਗੁੰਡਾ ਟੈਕਸ ਵਸੂਲਣਾ ਸ਼ੁਰੂ ਕੀਤਾ, ਅੰਦਰਖਾਤੇ ਇਹ ਨਵਾਂ ਮਾਫੀਆ ਸ਼ੁਰੂ ਹੋਇਆ, ਇਸ ਚੀਜ਼ ਦਾ ਉਦਘਾਟਨ ਕਦੋਂ ਹੋ ਗਿਆ, ਕਿਸੇ ਨੂੰ ਨਹੀਂ ਪਤਾ ਲੱਗਿਆ। ਰੌਲ਼ਾ ਪੈਣ ਤੇ ਇਸ ਦਾ ਪਤਾ ਲੱਗਿਆ ਜਦੋਂ ਖੁਦ ਕੰਟਰੈਕਟਰ ਸਾਹਮਣੇ ਆਏ ਕਿ ਸਾਨੂੰ ਇੱਥੇ ਕੰਮ ਕਰਨਾ ਮੁਸ਼ਕਿਲ ਹੋਇਆ ਪਿਆ ਹੈ ਅਤੇ ਇਸ ਤਰ੍ਹਾਂ ਦਾ ਗੁੰਡਾ ਟੈਕਸ ਦੇ ਕੇ ਅਸੀਂ ਹੁਣ ਛੱਡ ਕੇ ਜਾਣ ਲੱਗੇ ਹਾਂ ।

ਸਪੀਕਰ ਸਾਹਿਬ, ਮੈਂ ਇੱਥੇ ਜਿਹੜਾ ਫੂਡ ਸਕੈਮ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਕਾਂਗਰਸ ਪਾਰਟੀ ਨੇ ਮੈਨੀਫੈਸਟੋ ਦੇ ਵਿੱਚ ਮੈਨਸ਼ਨ ਕੀਤਾ ਹੈ ਜਿਸ ਦੇ ਵਿੱਚ ਪਹਿਲਾਂ 12000 ਕਰੋੜ ਦਾ ਜ਼ਿਕਰ ਹੋਇਆ, ਉਸ ਤੋਂ ਬਾਅਦ ਮਿਸ-ਮੈਚ ਨੂੰ ਕੈਲਕੂਲੇਟ ਕਰਕੇ ਕੰਪਲੀਟ 31000 ਕਰੋੜ ਰੁਪਏ ਦੇ ਇਹ ਜਿਹੜੇ ਸਕੈਂਡਲ ਹੋਏ ਹਨ। ਠੀਕ ਹੈ, ਖਜ਼ਾਨਾ ਮੰਤਰੀ ਜੀ ਵੱਲੋਂ ਦੋਸ਼ ਲਾਇਆ ਜਾ ਰਿਹਾ ਹੈ ਕਿ ਉਸ ਨੂੰ ਲੋਨ ਦੇ ਵਿੱਚ ਪਹਿਲੀ ਸਰਕਾਰ ਕਨਵਰਟ ਕਰਵਾਏ ਪਰ ਇਹ 31000 ਕਰੋੜ ਰੁਪਏ ਦਾ ਜਿਹੜਾ ਸਕੈਂਡਲ ਸੀ, ਏਜੰਸੀਆਂ ਨੇ ਲੁੱਟ ਕੀਤੀ ਸੀ ਜਾਂ ਕਿਨ੍ਹਾਂ ਨੇ ਕੀਤੀ, ਅਫਸਰਾਂ ਨੇ ਕੀਤੀ, ਪਾਲੀਟੀਸ਼ਨਾਂ ਨੇ ਕੀਤੀ, ਕੀ ਇਸ ਦੀ ਜਾਂਚ ਕਰਵਾਉਣ ਦਾ ਮੌਕੇ ਦੀ ਸਰਕਾਰ ਵੱਲੋਂ ਇੱਕ ਸਾਲ ਦੇ ਵਿੱਚ ਕੋਈ ਸਟੈਪ ਲਿਆ ਗਿਆ ਹੈ? ਇਸ ਚੀਜ਼ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਆ ਜਾਂਦਾ ਤਾਂ ਅਸੀਂ ਸੋਚਦੇ ਕਿ ਵਾਕਿਆ ਹੀ ਇਹ ਸਰਕਾਰ ਕੁਰੱਪਸ਼ਨ ਨੂੰ ਰੋਕਣ ਲਈ ਅਤੇ ਸਕੈਂਡਲਾਂ ਨੂੰ ਬੇਨਕਾਬ ਕਰਨ ਲਈ ਬਹੁਤ ਗੰਭੀਰ ਹੈ।

ਸਪੀਕਰ ਸਾਹਿਬ, ਦੂਜੇ ਪਾਸੇ ਇੱਕ ਪੁਰਾਣੀ ਸਰਕਾਰ ਜਿਹੜੀ 10 ਸਾਲ ਰਾਜ ਕਰਕੇ, ਲੁੱਟ-ਖਸੁੱਟ ਕਰਕੇ ਚਲੀ ਗਈ ਹੈ। ਉਨ੍ਹਾਂ ਨੇ ਕਿਸਾਨਾਂ ਨੂੰ ਖੁਸ਼ ਕਰਨ ਵਾਸਤੇ ਇੱਕ ਸਕੀਮ ਲਿਆਂਦੀ ਸੀ। ਢਾਈ ਏਕੜ ਤੱਕ ਤੇ ਪੰਜ ਏਕੜ ਤੱਕ ਜ਼ਮੀਨ ਮਾਲਕਾਂ ਨੂੰ ਪ੍ਰਾਇਰਟੀ ਤੇ ਟਿਊਬਵੈੱਲ ਕੁਨੈਕਸ਼ਨ ਦੇਣ ਦੀ, ਉਨ੍ਹਾਂ ਨੇ ਨਾ ਤਾਂ ਨੈਸ਼ਨਲ ਗਰੀਨ ਟ੍ਰਿਬਿਊਨਲ ਦੀਆਂ ਡਾਇਰੈਕਸ਼ਨਾਂ ਦਾ ਧਿਆਨ ਰੱਖਿਆ ਕਿ ਗਰਾਊਂਡ ਵਾਟਰ ਦਾ ਕੀ ਬਣੇਗਾ, ਨਾ ਉਨ੍ਹਾਂ ਨੇ ਇਸ ਚੀਜ਼ ਦਾ ਧਿਆਨ ਰੱਖਿਆ ਕਿ ਇੱਕ ਢਾਈ ਏਕੜ ਵਾਲਾ ਜਿਹੜਾ ਜ਼ਿਮੀਂਦਾਰ ਹੈ, ਉਹ ਢਾਈ-ਤਿੰਨ ਲੱਖ ਰੁਪਿਆ ਖਰਚ ਕੇ ਟਿਊਬਵੈੱਲ ਕਿਵੇਂ ਲਾਏਗਾ, ਉਹ ਆਰਥਿਕ ਤੌਰ ਤੇ ਪਹਿਲਾਂ ਹੀ ਨਪੀੜਿਆ ਗਿਆ, ਉਹ ਢਾਈ ਤਿੰਨ ਲੱਖ ਰੁਪਿਆ ਕਿਵੇਂ ਲਾਹੇਗਾ। ਉਸ ਦੇ ਕੋਲ ਸਿਵਾਏ ਇੱਕ ਖੁਦਕੁਸ਼ੀ ਕਰਨ ਤੋਂ ਆਪਸ਼ਨ ਕੀ ਹੋਵੇਗੀ? ਇਸ ਦੇ ਨਾਲ ਮੈਂ ਇੱਥੇ ਸਦਨ ਦੇ ਵਿੱਚ ਇਹ ਸਭ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਉਹ ਜਿਹੜਾ ਮੈਟੀਰੀਅਲ ਦੇਣਾ ਸੀ, ਉਸ ਦੇ ਵਿੱਚ ਕੰਡੀਸ਼ਨ ਸੀ ਕਿ ਉਹ ਪੀ.ਐਸ.ਪੀ.ਸੀ.ਐਲ. ਆਪਣੇ ਵੱਲੋਂ ਪ੍ਰੋਵਾਈਡ ਕਰੇਗੀ। ਇਸ ਲਈ ਪੈਸੇ ਜਮ੍ਹਾਂ ਕਰਵਾਉਣੇ ਸੀ। ਅਸਲ ਵਿੱਚ ਪੈਸੇ ਜਮ੍ਹਾਂ ਕਰਵਾਉਣ ਦੇ ਬਾਅਦ ਵੀ ਟਿਊਬਵੈਲ ਕੁਨੈਕਸ਼ਨ ਲੇਟ ਹੁੰਦੇ ਰਹੇ। ਜੇਕਰ ਕਿਸਾਨ ਬੇਨਤੀ ਕਰਦਾ ਸੀ ਅਤੇ ਅਸੀਂ ਵੀ ਕਿਸਾਨਾਂ ਵੱਲੋਂ ਬੇਨਤੀ ਕੀਤੀ ਸੀ ਕਿ ਕਿਸਾਨਾਂ ਨੂੰ ਆਪ ਮੈਟੀਰੀਅਲ ਖਰੀਦਣ ਦੀ

[ਸਰਦਾਰ ਨਾਜਰ ਸਿੰਘ ਮਾਨਸ਼ਾਹੀਆ]
ਇਜਾਜ਼ਤ ਦਿੱਤੀ ਜਾਵੇ ਤਾਂ ਉਹ ਕਹਿੰਦੇ ਸੀ ਕਿ ਸਾਡੇ ਕੋਲ ਜਿਹੜੀਆਂ ਅਪਰੂਵਡ ਸਪੈਸੀਫਿਕੇਸ਼ਨਜ਼ ਹਨ, ਉਨ੍ਹਾਂ ਮੁਤਾਬਕ ਮੈਟਰੀਅਲ ਅਸੀਂ ਲੈ ਕੇ ਦੇਵਾਂਗੇ। ਫਿਰ ਅਸੀਂ ਕਿਹਾ ਕਿ ਤੁਸੀਂ ਕੰਡੀਸ਼ਨ ਲਗਾ ਦਿਓ ਜਿਹੜੀ ਤੁਹਾਡੀ ਸਪੈਸੀਫਿਕੇਸ਼ਨ ਹੈ, ਉਸੇ ਦਾ ਮੈਟੀਰੀਅਲ ਲਿਆ ਜਾਵੇ ਤਾਂ ਕਿ ਕਿਸਾਨ ਕੰਡਕਟਰ, ਟਿਊਬਵੈਲ ਅਤੇ ਹੋਰ ਸਾਜ਼ੋ-ਸਮਾਨ ਆਪ ਲੈ ਸਕੇ ਤਾਂ ਜੋ ਜਲਦੀ ਕੁਨੈਕਸ਼ਨ ਰਿਲੀਜ਼ ਹੋਵੇ।ਜਿਹੜਾ ਟਰਾਂਸਫਾਰਮਰ ਬਾਹਰੋਂ ਪੱਚੀ-ਤੀਹ ਹਜ਼ਾਰ ਰੁਪਏ ਦਾ ਮਿਲਦਾ ਸੀ, ਉਹ ਪੀ.ਐਸ.ਪੀ.ਸੀ.ਐਲ. ਨੇ ਕਿਸਾਨਾਂ ਦੇ ਸਿਰ 50-60 ਹਜ਼ਾਰ ਰੁਪਏ ਦਾ ਮੜ੍ਹਿਆ ਜਿਹੜੇ ਕਿ ਪਹਿਲਾਂ ਹੀ ਆਰਥਿਕ ਮੰਦਹਾਲੀ ਦਾ ਸਾਹਮਣਾ ਕਰ ਰਹੇ ਹਨ। ਅੱਜ ਸਦਨ ਵਿੱਚ ਮੁੱਖ ਮੰਤਰੀ ਸਾਹਿਬ ਬੈਠੇ ਨਹੀਂ ਹਨ ਕਿਉਂਕਿ ਊਰਜਾ ਵਿਭਾਗ ਵੀ ਉਨ੍ਹਾਂ ਕੋਲ ਹੈ, ਜੇਕਰ ਇਹ ਵਿਭਾਗ ਕਿਸੇ ਹੋਰ ਨੂੰ ਦਿੱਤਾ ਹੁੰਦਾ ਤਾਂ ਸ਼ਾਇਦ ਇਨ੍ਹਾਂ ਵਿੱਚੋਂ ਕੋਈ ਜਵਾਬ ਦੇ ਸਕਦਾ।ਕਿਉਂਕਿ ਘੱਟ ਮਨਿਸਟਰਾਂ ਨਾਲ ਕੰਮ ਚਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਮੈਂ ਸਦਨ ਵਿੱਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਸ ਸਕੈਂਡਲ ਦੀ ਜਾਂਚ ਕਰਨੀ ਬਣਦੀ ਹੈ ਕਿਉਂਕਿ ਉਸ ਵਿੱਚ ਬਿਜਲੀ ਬੋਰਡ, ਪੀ.ਐਸ.ਪੀ.ਸੀ.ਐਲ. ਦੇ ਅਫਸਰਾਂ ਨੇ ਕਿਸਾਨਾਂ ਨੂੰ ਲੁੱਟਿਆ ਹੈ।

**ਮਾਨਯੋਗ ਸਪੀਕਰ:** ਤੁਹਾਡੇ ਸਾਥੀਆਂ ਨੇ ਵੀ ਬੋਲਣਾ ਹੈ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਬੱਸ ਦੋ ਮਿੰਟ ਜੀ, ਇਹ ਇੰਪਾਰਟੈਂਟ ਇਸ਼ੂ ਹੈ, ਜਿਸ ਨੂੰ ਕਿਸੇ ਨੇ ਵੀ ਟੱਚ ਨਹੀਂ ਕੀਤਾ। ਇਹ ਕਰੋੜਾਂ ਰੁਪਏ ਦਾ ਸਕੈਮ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਉਸ ਪਿੱਛੇ ਕੌਣ ਸੀ? ਉਸ ਵੇਲੇ ਕਿਹੜਾ ਮੰਤਰੀ ਸੀ, ਉਹਦਾ ਕਿਹੜਾ ਰਿਸ਼ਤੇਦਾਰ ਸੀ, ਜਿਹੜਾ ਟਰਾਂਸਫਾਰਮਰ, ਕੰਡਕਟਰ ਅਤੇ ਖੰਭੇ ਸਪਲਾਈ ਕਰ ਰਿਹਾ ਸੀ? ਸਪੀਕਰ ਸਾਹਿਬ, ਮੈਂ ਇੱਕ-ਦੋ ਮੁੱਦੇ ਹੋਰ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਗਵਰਨਰ ਐਡਰੈਸ ਵਿੱਚ ਉਹ ਮੁੱਦੇ ਸ਼ਾਮਿਲ ਨਹੀਂ ਸੀ। ਇੱਥੇ ਟਰੇਜ਼ਰੀ ਬੈਂਚਿਜ਼ ਵੱਲੋਂ ਬਹੁਤ ਗੱਲਾਂ ਕੀਤੀਆਂ ਗਈਆਂ ਹਨ। ਪਿਛਲੇ ਸਮੇਂ ਵਿੱਚ ਪਿੰਡਾਂ ਨੂੰ ਬਹੁਤ ਗ੍ਰਾਂਟਾਂ ਦਿੱਤੀਆਂ ਗਈਆਂ ਹਨ, ਜਿਸ ਨਾਲ ਪੰਜਾਬ ਦੀ ਇਕਾਨਮੀ ਅਪਸੈੱਟ ਹੋਈ ਹੈ ਕਿਉਂਕਿ ਗ੍ਰਾਂਟ ਕਿਸੇ ਹੋਰ ਕੰਮ ਲਈ ਆਉਂਦੀ ਸੀ ਅਤੇ ਡਾਇਵਰਟ ਕਿਸੇ ਹੋਰ ਕੰਮ ਲਈ ਕਰ ਦਿੱਤੀ ਜਾਂਦੀ ਸੀ। ਇਸ ਤੋਂ ਇਲਾਵਾ ਛੱਪੜਾਂ ਦੀ ਸਫਾਈ ਲਈ ਕੇਂਦਰ ਸਰਕਾਰ ਵੱਲੋਂ ਕਰੋੜਾਂ ਰੁਪਏ ਦਿੱਤੇ ਗਏ ਹਨ। ਉਹ ਕਿੱਥੇ ਗਏ? ਟਰੇਜ਼ਰੀ ਬੈਂਚਿਜ਼ ਵੱਲੋਂ ਵੀ ਇੱਕ ਮੈਂਬਰ ਨੇ ਕਿਹਾ ਹੈ ਕਿ ਚਾਰ ਕਰੋੜ ਰੁਪਏ ਛੱਪੜ ਦੀ ਸਫਾਈ ਵਾਸਤੇ ਆਏ ਸੀ ਪਰ ਉਸ ਛੱਪੜ ਦੀ ਸਫਾਈ ਨਹੀਂ ਹੋਈ। ਇਸ ਤਰ੍ਹਾਂ ਦੇ ਕਰੋੜਾਂ ਰੁਪਏ ਦੇ ਸਕੈਮ ਪੁਰਾਣੀ ਸਰਕਾਰ ਸਮੇਂ ਵੀ ਹੁੰਦੇ ਰਹੇ ਹਨ। ਇਨ੍ਹਾਂ ਸਾਰੇ ਸਕੈਮਾਂ ਪ੍ਰਤੀ ਕਾਂਗਰਸ ਸਰਕਾਰ ਦੀ ਧਾਰੀ ਚੁੱਪ ਕਾਰਨ ਮੈਨੂੰ ਇਸ ਤਰ੍ਹਾਂ ਲੱਗਦਾ ਹੈ ਕਿ ਇਨ੍ਹਾਂ ਦੀ ਕੋਈ ਮਿਲੀ-ਭੁਗਤ ਹੈ। ਇਸ ਦੀ ਜਾਂਚ ਕਰਵਾਉਣੀ ਬਣਦੀ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ (ਗੜ੍ਹਸ਼ੰਕਰ):** ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਗਵਰਨਰ ਐਡਰੈਸ ਵਿੱਚ ਪੰਜਾਬ ਵਿੱਚ ਗੈਂਗਸਟਰਾਂ ਦੇ ਖਾਤਮੇ ਦੀ ਗੱਲ ਕੀਤੀ ਗਈ ਹੈ। ਅੱਜ ਵੱਖ-ਵੱਖ ਬੁਲਾਰਿਆਂ ਨੇ ਵੱਖ-ਵੱਖ ਮਾਫੀਏ ਦੀ ਗੱਲ ਕੀਤੀ ਹੈ। ਅੱਜ ਇੱਕ

ਅਜਿਹਾ ਮਾਫੀਆ ਪੰਜਾਬ ਵਿੱਚ ਹੋਂਦ ਵਿੱਚ ਆਇਆ ਹੈ ਜੋ ਅਣਦੇਖਿਆ ਰਹਿ ਗਿਆ ਹੈ। ਕੱਲ੍ਹ ਦੇ ਅਖਬਾਰਾਂ ਵਿੱਚ ਖਬਰ ਹੈ, ਇਰਾਕ ਵਿੱਚ 39 ਭਾਰਤੀ ਜਿਹੜੇ ਬੇਰੁਜ਼ਗਾਰੀ ਦੇ ਕਾਰਨ ਵਿਦੇਸ਼ ਵਿੱਚ ਗਏ ਸਨ, ਉਨ੍ਹਾਂ ਦੀ ਮੌਤ ਦੀ ਖਬਰ ਆਈ ਹੈ। ਅੱਜ ਪੰਜਾਬ ਦੇ ਵੱਡੇ-ਵੱਡੇ ਜਿਹੜੇ ਸ਼ਹਿਰ ਹਨ, ਭਾਵੇਂ ਛੋਟੇ ਸ਼ਹਿਰ ਕਹਿ ਲਈਏ, ਉਨ੍ਹਾਂ ਦੇ ਵਿੱਚ ਫਰਜ਼ੀ ਏਜੰਟਾਂ ਦੇ ਸੈਂਟਰ ਖੋਲ੍ਹੇ ਹੋਏ ਹਨ, ਉਹ ਪਹਿਲਾਂ ਅਖਬਾਰ ਵਿੱਚ ਐਡ ਦਿੰਦੇ ਹਨ ਕਿ ਅਸੀਂ ਫਲਾਣੇ ਮੁਲਕ ਵਿੱਚ ਤੁਹਾਨੂੰ ਭੇਜਾਂਗੇ, ਉੱਥੇ ਬੁਲਾ ਕੇ ਉਨ੍ਹਾਂ ਦਾ ਸੋਸ਼ਣ ਕੀਤਾ ਜਾਂਦਾ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਸਵੇਰ ਤੋਂ ਮੈਨੂੰ ਇੱਕ-ਦੋ ਇਨਫਰਮੇਸ਼ਨਜ਼ ਮਿਲੀਆਂ ਤੇ ਉਸ ਵਿੱਚ ਵਿਦੇਸ਼ਾਂ ਦੇ ਵਿੱਚ ਇਲਲੀਗਲ ਤੌਰ ਤੇ ਜਿਹੜੇ ਮਾਫੀਆ ਏਜੰਟ ਬੈਠੇ ਹਨ, ਉਹ ਸਾਡੇ ਬੇਰੁਜ਼ਗਾਰ ਨੌਜਵਾਨਾਂ ਨੂੰ ਭੇਜ ਰਹੇ ਹਨ । ਅੱਜ ਮੈਂ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਜਦੋਂ ਏਜੰਟਾਂ ਦੇ ਰਾਹੀਂ ਉਨ੍ਹਾਂ ਨੂੰ ਬਾਹਰ ਭੇਜਿਆ ਜਾਂਦਾ ਹੈ ਤਾਂ ਉਹ ਵਰਕ ਪਰਮਿਟ ਦੀ ਗੱਲ ਕਰਦੇ ਹਨ ਤੇ ਜਦੋਂ ਵਾਪਸ ਆਉਂਦੇ ਹਨ ਤਾਂ ਪਤਾ ਚੱਲਦਾ ਹੈ ਕਿ ਉਥੇ ਉਨ੍ਹਾਂ ਨੂੰ ਟੂਰਿਸਟ ਵੀਜ਼ਾ ਦੇ ਕੇ ਭੇਜ ਦਿੱਤਾ ਜਾਂਦਾ ਹੈ । ਜਦੋਂ ਏਅਰਪੋਰਟ ਤੋਂ ਉਨ੍ਹਾਂ ਦੇ ਦਫਤਰ ਦੇ ਵਿੱਚ ਆਪਣੇ ਪੈਸੇ ਮੰਗਣ ਜਾਂਦੇ ਹਨ ਤਾਂ ਉਸ ਵਿੱਚ ਉਨ੍ਹਾਂ ਨੇ ਉਥੇ ਗੈਂਗਸਟਰ ਰੱਖੇ ਹੋਏ ਹੁੰਦੇ ਹਨ। ਉਥੇ ਉਨ੍ਹਾਂ ਨੇ ਬਾਉਂਸਰ ਰੱਖੇ ਹੋਏ ਹਨ। ਮੈਂ ਮੋਹਾਲੀ ਦੀ ਗੱਲ ਕਰਦਾ ਹਾਂ। ਫੇਜ਼ 3ਬੀ-2 ਦੇ ਵਿੱਚ ਸੈਟਲਿੰਗ ਐਬਰੌਡ ਦਫਤਰ ਵਿੱਚ ਅੱਜ ਵੀ ਜਾ ਕੇ ਦੇਖ ਲਓ। ਉੱਥੇ ਤੁਹਾਨੂੰ ਦਰਜਨਾਂ illegal ਇਮੀਗ੍ਰੇਸ਼ਨ ਕੰਪਨੀਆਂ ਵਾਲੇ ਮਿਲਣਗੇ, ਜਿਹੜੇ ਤੁਹਾਨੂੰ ਗੈਰ ਕਾਨੂੰਨੀ ਢੰਗ ਦੇ ਨਾਲ ਬੰਦੇ ਬਾਹਰ ਭੇਜਣ ਦੀ ਗੱਲ ਕਰਦੇ ਹਨ। ਸਾਡੇ ਆਪਣੇ ਹਲਕਿਆਂ ਤੋਂ ਉਹ ਹਜ਼ਾਰਾਂ-ਲੱਖਾਂ ਰੁਪਿਆ ਨੌਜਵਾਨਾਂ ਤੋਂ ਲੁੱਟਦੇ ਹਨ ।

ਸਪੀਕਰ ਸਾਹਿਬ, ਸਰਕਾਰ ਵੱਲੋਂ ਕਿਹਾ ਗਿਆ ਹੈ ਕਿ ਅਸੀਂ ਜਿਹੜੇ ਸਮਾਰਟ ਕਾਰਡ ਬਣਾਉਣੇ ਹਨ ਜਿਨ੍ਹਾਂ ਦੇ ਨਾਲ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਨੂੰ ਆਟਾ-ਦਾਲ ਸਕੀਮ ਦੀ ਸਹੂਲਤ ਦਿੱਤੀ ਜਾਣੀ ਹੈ। ਪਰ ਮੈਂ ਬੜੇ ਦੁੱਖ ਨਾਲ ਕਹਿ ਰਿਹਾ ਹਾਂ ਕਿ ਪਿਛਲੇ ਇੱਕ ਸਾਲ ਵਿੱਚ ਸਮਾਰਟ ਕਾਰਡ ਸਮਾਰਟ ਲੋਕਾਂ ਦੇ ਤਾਂ ਨਹੀਂ ਕੱਟੇ ਪਰ ਗਰੀਬ ਲੋਕਾਂ ਦੇ ਕੱਟ ਦਿੱਤੇ ਗਏ ਹਨ। ਜਿਹੜੇ ਦਰਜਨਾਂ ਲੋਕ ਬੇਸਹਾਰਾ ਹਨ, ਉਨ੍ਹਾਂ ਵਿੱਚ ਅੰਗਹੀਣ ਵੀ ਹਨ ਅਤੇ ਵਿਧਵਾਵਾਂ ਵੀ ਹਨ, ਉਹ ਸਵੇਰ ਤੋਂ ਹੀ ਆਪਣੇ ਨੀਲੇ ਕਾਰਡ ਲੈ ਕੇ ਸਾਡੇ ਦਫਤਰਾਂ ਵਿੱਚ ਗੇੜੇ ਮਾਰਦੀਆਂ ਹਨ ਕਿ ਭਾਈ ਸਾਡੇ ਕਾਰਡ ਕੱਟ ਦਿੱਤੇ ਗਏ ਹਨ। ਜਦੋਂ ਡੀ.ਸੀ. ਸਾਹਿਬ ਕੋਲ ਜਾਂ ਐਸ.ਡੀ.ਐਮ. ਸਾਹਿਬ ਕੋਲ ਅਸੀਂ ਗੱਲ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ 1137 ਕਾਰਡ ਤਾਂ ਇਕੱਲੇ ਗੜ੍ਹਸ਼ੰਕਰ ਹਲਕੇ ਦੇ ਕੱਟ ਗਏ ਹਨ ਕਿਉਂਕਿ ਉਨ੍ਹਾਂ ਦੇ ਫਾਰਮ ਜਮ੍ਹਾਂ ਨਹੀਂ ਹੋਏ ਹਨ। ਪਰ ਸਾਥੀਓ ਉਨ੍ਹਾਂ ਨੇ ਫਾਰਮ ਉੱਥੇ ਜ਼ਰੂਰ ਦਿੱਤੇ ਸੀ ਪਰ ਪਤਾ ਨਹੀਂ ਕਿਸ ਮਨਸ਼ਾ ਨਾਲ ਉਨ੍ਹਾਂ ਦੇ ਕਾਰਡ ਕੱਟੇ ਗਏ ਹਨ। ਇਹ ਬਹੁਤ ਹੀ ਮਾੜੀ ਗੱਲ ਹੈ।

ਸਪੀਕਰ ਸਾਹਿਬ, ਹੁਣ ਬਿਜਲੀ ਦੀ ਗੱਲ ਕਰਦੇ ਹਾਂ ਜਿਹੜੇ ਗਲਤ ਲੋਕ ਹਨ, ਉਨ੍ਹਾਂ ਵੱਲੋਂ ਬੀ.ਸੀ. ਵਰਗ ਲਈ ਇੱਕ ਸ਼ਰਤ ਬਣਾ ਦਿੱਤੀ ਗਈ ਹੈ ਕਿ ਤੁਹਾਡੀ ਬਿਜਲੀ ਖਪਤ ਯੂਨਿਟ ਜਿਹੜੀ ਹੈ, ਜੇਕਰ ਉਹ 200 ਯੂਨਿਟ ਤੋਂ ਟੱਪ ਜਾਂਦੀ ਹੈ ਅਤੇ ਇੱਕ ਕਿਲੋਵਾਟ ਤੋਂ ਉੱਪਰ ਬਿਜਲੀ ਦਾ ਲੋਡ ਬਣ ਜਾਂਦਾ ਹੈ ਤਾਂ ਤੁਹਾਡਾ ਮੀਟਰ ਕੁਨੈਕਸ਼ਨ ਕੱਟ ਦਿੱਤਾ ਜਾਵੇਗਾ ਜਾਂ ਫਿਰ ਤੁਹਾਨੂੰ ਇਸ ਦਾ ਬਿਲ ਪੇਅ ਕਰਨਾ ਪਵੇਗਾ। ਅਸਲ ਗੱਲ ਇਹ ਹੈ ਕਿ ਉਨ੍ਹਾਂ ਨੂੰ ਇਸ ਬਾਰੇ ਪਹਿਲਾਂ ਸੂਚਿਤ ਨਹੀਂ ਕੀਤਾ ਗਿਆ, ਕਈਆਂ ਨੇ ਅਣਜਾਣੇ ਦੇ ਵਿੱਚ ਜੇ ਆਪਣਾ ਗੀਜ਼ਰ ਲਗਾ ਰੱਖਿਆ ਹੈ, ਉਨ੍ਹਾਂ ਨੂੰ ਬਿਜਲੀ ਦੇ ਬਿਲ ਭੇਜੇ ਜਾ ਰਹੇ ਹਨ।

[ਸਰਦਾਰ ਜੈ ਕ੍ਰਿਸ਼ਨ ਸਿੰਘ]

ਸਪੀਕਰ ਸਾਹਿਬ, ਇੱਥੇ ਸੜਕਾਂ ਦੀ ਗੱਲ ਵੀ ਕੀਤੀ ਗਈ ਹੈ ਕਿ ਪੰਜਾਬ ਦੀਆਂ ਸੜਕਾਂ ਨੂੰ ਬਹੁਤ ਵਧੀਆ ਬਣਾ ਦਿੱਤਾ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਗੜ੍ਹਸ਼ੰਕਰ ਤੋਂ ਨਵਾਂਸ਼ਹਿਰ ਨੂੰ 10 ਕਿਲੋਮੀਟਰ ਦਾ ਰਸਤਾ ਹੈ, ਨਵਾਂਸ਼ਹਿਰ ਦੇ ਵਿੱਚ ਇਹ ਸੜਕ ਜਿੰਨੀ ਪੈਂਦੀ ਹੈ, ਉਹ ਪਿਛਲੀ ਸਰਕਾਰ ਵਿੱਚ ਅਨਾਊਂਸ ਹੋ ਗਈ ਸੀ, ਉਹ ਬਣ ਗਈ ਹੈ। ਗੜ੍ਹਸ਼ੰਕਰ ਦੇ ਵਿੱਚ 6 ਕਿਲੋਮੀਟਰ ਜਿਹੜੀ ਸੜਕ ਹੈ, ਉਹ ਅਜੇ ਵੀ ਇਸ ਤਰ੍ਹਾਂ ਦੀ ਹੈ ਕਿ ਜੇਕਰ ਚੰਗਾ ਭਲਾ ਬੰਦਾ ਚਲਾ ਜਾਵੇ ਤਾਂ ਉਸ ਦਾ ਐਕਸੀਡੈਂਟ ਹੋਣਾ ਲਾਜ਼ਮੀ ਹੈ। ਉਥੇ ਲੋਕ ਗੜ੍ਹਸ਼ੰਕਰ ਤੋਂ ਘੁੰਮ ਕੇ ਬੰਗਿਆਂ ਦੇ ਵਿੱਚੋਂ 15-20 ਕਿਲੋਮੀਟਰ ਦਾ ਵੱਧ ਸਫਰ ਤੈਅ ਕਰਕੇ ਆਉਂਦੇ ਹਨ ਜੋ ਕਿ ਬਹੁਤ ਹੀ ਮੰਦਭਾਗੀ ਗੱਲ ਹੈ।

ਸਪੀਕਰ ਸਾਹਿਬ, ਇੱਥੇ ਹੈਲਥ ਤੇ ਵੀ ਗੱਲ ਕੀਤੀ ਗਈ ਹੈ ਕਿ ਸਿਹਤ ਸਹੂਲਤਾਂ ਜਿਹੜੀਆਂ ਹਨ, ਸਰਕਾਰ ਉਹ ਬਹੁਤ ਵਧੀਆ ਦੇ ਰਹੀ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੈਂਸਰ ਦੇ ਮਰੀਜ਼ਾਂ ਦੇ ਲਈ ਸਰਕਾਰ ਵੱਲੋਂ ਜਿਹੜੀਆਂ ਪੰਜਾਬ ਰੋਡਵੇਜ਼ ਦੀਆਂ ਟਿਕਟਾਂ ਹਨ, ਉਹ ਪੀ.ਜੀ.ਆਈ. ਪਹੁੰਚਣ ਤੱਕ ਦੀਆਂ ਗੌਰਮਿੰਟ ਨੇ ਭੇਜਣੀਆਂ ਹਨ।ਪਿਛਲੇ ਇੱਕ ਸਾਲ ਤੋਂ ਅਸੀਂ ਆਪਣੇ ਦਫਤਰ ਹੁਸ਼ਿਆਰਪੁਰ ਦੇ ਸੀ.ਐਮ.ਓ. ਸਾਹਿਬ ਕੋਲ ਵੀ ਗੇੜੇ ਮਾਰੇ ਹਨ, ਅੱਜ ਤੱਕ ਇੱਕ ਵੀ ਟਿਕਟ ਕੈਂਸਰ ਦੇ ਮਰੀਜ਼ਾਂ ਨੂੰ ਪੀ.ਜੀ.ਆਈ. ਤੱਕ ਜਾਣ ਲਈ ਨਹੀਂ ਦਿੱਤੀ ਗਈ ਪਰ ਮੈਂ ਬੇਨਤੀ ਕਰਦਾ ਹਾਂ ਕਿ ਪਿੱਛੇ ਜਿਹੇ ਸੋਸ਼ਲ ਮੀਡੀਆ ਤੇ ਦੇਖਿਆ ਹੈ ਕਿ ਇੱਕ ਬੱਕਰੀ ਹੈ, ਉਸ ਦੀ ਮੀਂਗਣ ਨਾਲ ਕੈਂਸਰ ਦਾ ਇਲਾਜ ਹੋ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਉਹ ਬੱਕਰੀ ਹੀ ਦੱਸ ਦਿਓ ਜੇਕਰ ਤੁਹਾਡੇ ਕੋਲੋਂ ਟਿਕਟਾਂ ਨਹੀਂ ਭੇਜੀਆਂ ਜਾਣੀਆ।

ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਜੰਗਲਾਂ ਸਬੰਧੀ ਇੱਕ ਗੱਲ ਕਰਨੀ ਚਾਹੁੰਦਾ ਹਾਂ। ਗਵਰਨਰ ਐਡਰੈੱਸ ਵਿੱਚ ਲਿਖਿਆ ਗਿਆ ਹੈ ਕਿ ਜੰਗਲਾਂ ਵਿੱਚ ਬਹੁਤ ਵਧੀਆ ਦਰੱਖਤ ਲਗਾਏ ਜਾ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਦੇ ਵਿੱਚ ਇੱਕ ਰਾਮਪੁਰ ਬਿਲੜੋਂ ਪਿੰਡ ਹੈ, ਉਸ ਦੇ ਵਿੱਚ ਇੱਕ ਚਿੜੇ ਦਾ ਪਿਉ ਹੈ, ਉਸ ਵਿੱਚ ਪੰਚਾਇਤ ਨੇ ਲਿਖ ਕੇ ਦਿੱਤਾ ਹੈ ਕਿ ਸਾਨੂੰ ਉਸ ਦੇ ਵਿੱਚ ਲਗਭੱਗ 18 ਮੀਟਰ ਜਾਂ 1800 ਮੀਟਰ, ਸ਼ਾਇਦ ਇੰਨੇ ਕੁ ਦੀ ਹੀ ਗੱਲ ਹੈ ਕਿ ਸਾਨੂੰ ਰਸਤਾ ਦਿੱਤਾ ਜਾਵੇ। ਪਰ ਉਸ ਰਸਤੇ ਦੇ ਵਿੱਚ ਇਲਲੀਗਲ ਮਾਫੀਏ ਦੀ ਗੱਲ ਕਰਦੇ ਹਾਂ, illegal mining ਦੀ ਗੱਲ ਕਰਦੇ ਹਾਂ, ਉਸ ਸੜਕ ਨੂੰ illegal ਰਸਤਾ ਬਣਾਇਆ ਗਿਆ ਹੈ, ਜਿਸ ਕਾਰਨ ਨਹਿਰ ਦੀ ਪਟੜੀ ਤੋੜ ਦਿੱਤੀ ਹੈ ਜਿਸ ਦੇ ਰਾਹੀਂ ਹਿਮਾਚਲ ਦੇ ਥਰੂ ਪੰਜਾਬ ਦੇ ਵਿੱਚ illegal mining ਹੋ ਰਹੀ ਹੈ, ਉਸ ਦੇ ਨਾਲ ਨਹਿਰ ਦੀ ਪਟੜੀ ਨੂੰ ਵੀ ਨੁਕਸਾਨ ਹੋਇਆ ਹੈ।

ਸਪੀਕਰ ਸਾਹਿਬ, ਸਾਡੇ ਹਲਕੇ ਵਿੱਚ ਅਜੇ ਤੱਕ ਨਹਿਰ ਤੋਂ ਪਾਣੀ ਨਹੀਂ ਮਿਲ ਸਕਿਆ ਜੋ ਕਿ ਇੱਕ ਬਹੁਤ ਵੱਡਾ ਇਸ਼ੂ ਹੈ। ਮੈਂ ਉਸ ਗੱਲ ਵੱਲ ਵੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਮੰਤਰੀ ਸਾਹਿਬ ਵੀ ਸਾਡੇ ਹਲਕੇ ਵਿੱਚ ਗਏ ਸੀ। ਉਨ੍ਹਾਂ ਨੇ ਮੀਡੀਆ ਨੂੰ ਉੱਥੇ ਰੂ-ਬ-ਰੂ ਹੁੰਦੇ ਹੋਏ ਕਿਹਾ ਕਿ ਕੋਈ ਸਰਪੰਚ ਹੋਵੇ ਜਾਂ ਕੋਈ ਵੀ ਪੰਚ ਹੋਵੇ, ਉਹ ਬਖਸ਼ਿਆ ਨਹੀਂ ਜਾਵੇਗਾ ਪ੍ਰੰਤੂ ਇੱਕ ਮਹੀਨੇ ਤੋਂ ਉੱਪਰ ਦਾ ਸਮਾਂ ਹੋ ਗਿਆ ਹੈ, ਅਜੇ ਤੱਕ ਕੋਈ ਵੀ ਕਾਰਵਾਈ ਕਿਸੇ ਤੇ ਨਹੀਂ ਕੀਤੀ ਗਈ। ਅਸੀਂ ਮੀਡੀਆ ਵਿੱਚ ਕਿਸੇ ਤੇ ਵੀ ਬਿਆਨ ਦੇ ਦਿੰਦੇ ਹਾਂ, ਇੱਥੇ ਖੜ੍ਹ ਕੇ ਵੀ ਬਿਆਨ ਦੇ ਦਿੰਦੇ ਹਾਂ, ਸਾਨੂੰ ਲੋਕਾਂ ਨੇ ਚੁਣ ਕੇ ਇੱਥੇ ਭੇਜਿਆ ਹੈ, ਮੈਂ ਇਸ ਸਬੰਧ ਵਿੱਚ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਕਿਸੇ ਤੇ ਕੋਈ ਕਾਰਵਾਈ ਕਦੋਂ ਹੋਵੇਗੀ? ਕੀ ਇਹ 4 ਸਾਲ ਬੀਤ ਜਾਣ ਤੋਂ ਬਾਅਦ ਹੋਵੇਗੀ? ਇਹ ਬਹੁਤ ਹੀ ਮੰਦਭਾਗੀ ਗੱਲ ਹੈ। ਇਸ ਦੇ ਨਾਲ ਅਸੀਂ ਅਵਾਰਾ ਪਸ਼ੂਆਂ ਕਾਰਨ ਹੋ ਰਹੇ ਨੁਕਸਾਨ ਦੀ ਵੀ ਗੱਲ ਕਰਦੇ ਸੀ, ਚਲੋ ਇਹ

ਗੱਲ ਸਵੇਰੇ ਕਲੀਅਰ ਹੋ ਗਈ ਹੈ ਅਤੇ ਸਰਕਾਰ ਨੇ ਇਸ ਸਮੱਸਿਆ ਬਾਰੇ ਕਿਹਾ ਹੈ ਕਿ ਉਨ੍ਹਾਂ ਨੂੰ ਆਪਾਂ ਬਿਲਕੁਲ ਸਹੀ ਕਰਾਂਗੇ। ਇਸ ਦੇ ਨਾਲ ਨਾਲ ਪਾਣੀਆਂ ਦੇ ਬਿਲਾਂ ਦੀ ਵੀ ਗੱਲ ਪਹਿਲਾਂ ਹੋ ਚੁੱਕੀ ਹੈ।

ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਾਨਯੋਗ ਵਿੱਤ ਮੰਤਰੀ ਸਾਹਿਬ, ਸ੍ਰੀ ਖੁਰਾਲਗੜ੍ਹ ਸਾਹਿਬ ਦੀ ਧਰਤੀ ਦੇ ਉੱਤੇ ਸਾਡੇ ਹਲਕੇ ਨੂੰ 25 ਟਿਊਬਵੈੱਲ ਅਨਾਊਂਸ ਕਰਕੇ ਗਏ ਹਨ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਕਾਫੀ ਸਮੇਂ ਤੋਂ ਸਾਡੇ 4 ਜ਼ਿਲ੍ਹਿਆਂ ਹੁਸ਼ਿਆਰਪੁਰ, ਮੋਹਾਲੀ, ਰੋਪੜ ਅਤੇ ਨਾਲ ਨਵਾਂਸ਼ਹਿਰ ਦੇ ਵਿੱਚ 96 ਟਿਊਬਵੈੱਲ ਖਰਾਬ ਪਏ ਹਨ।ਇਕੱਲੇ 22 ਟਿਊਬਵੈੱਲ ਸਾਡੇ ਗੜ੍ਹਸ਼ੰਕਰ ਹਲਕੇ ਦੇ ਖਰਾਬ ਪਏ ਹਨ ਜਿਨ੍ਹਾਂ ਨੂੰ ਅਜੇ ਤੱਕ ਬੋਰ ਕਰਨ ਦੀ ਕੋਈ ਵੀ ਤਜਵੀਜ਼ ਉਥੇ ਨਹੀਂ ਹੋ ਸਕੀ। ਸਿਰਫ ਉਥੇ ਅਨਾਊਂਸਮੈਂਟਸ ਹੀ ਹੋਈਆਂ ਹਨ, ਜਿੰਨੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਉਹ ਅਨਾਊਂਸਮੈਂਟਸ ਤੱਕ ਹੀ ਸੀਮਤ ਹਨ।

ਸਪੀਕਰ ਸਾਹਿਬ, ਇੱਥੇ ਹਲਕਾ ਇੰਚਾਰਜਾਂ ਦੀ ਵੀ ਗੱਲ ਹੋਈ ਹੈ । ਸਰਕਾਰ ਵਿੱਚ ਸਾਡੇ ਜਿਹੜੇ ਮਾਨਯੋਗ ਐਮ.ਐਲ.ਏਜ਼ ਹਨ, ਉਹ ਵੀ ਕਿਸੇ ਤਰ੍ਹਾਂ ਲੋਕਾਂ ਤੋਂ ਖਹਿੜਾ ਛੁਡਾਉਂਦੇ ਹੋਣਗੇ ਕਿਉਂਕਿ ਪਿਛਲੇ ਇੱਕ ਸਾਲ ਵਿੱਚ ਸਰਕਾਰ ਵੱਲੋਂ ਕਿਤੇ ਵੀ ਕੋਈ ਤਰੱਕੀ ਦੀ ਗੱਲ ਦੇਖਣ ਨੂੰ ਨਹੀਂ ਮਿਲੀ । ਸਾਡੇ ਹਲਕੇ ਵਿੱਚ ਵੀ ਸਰਕਾਰ ਵੱਲੋਂ ਜਿਹੜੇ ਹਲਕਾ ਇੰਚਾਰਜ ਲਗਾਏ ਗਏ ਹਨ, ਉਹ ਵਿਚਾਰੇ ਸੀਵਰੇਜ ਵਿੱਚੋਂ ਜਿੱਥੇ ਮਾੜਾ-ਮੋਟਾ ਗੰਦਾ ਪਾਣੀ ਕੱਢਣਾ ਹੋਵੇ, ਉਥੇ ਫੋਟੋ ਖਿਚਵਾ ਕੇ ਲਗਾ ਲੈਂਦੇ ਹਨ ਕਿ ਭਾਈ ਅਸੀਂ ਇਹ ਕੰਮ ਕਰ ਰਹੇ ਹਾਂ । ਜਿਹੜੇ ਨਗਰ ਪਾਲਿਕਾਵਾਂ ਦੇ ਮੁਢਲੇ ਕੰਮ ਹਨ, ਉਹ ਨਹੀਂ ਹੋ ਰਹੇ । ਇੱਥੇ ਸਰਕਾਰ ਦੀ ਪਿਛਲੇ ਇੱਕ ਸਾਲ ਦੀ ਕਾਰਗੁਜ਼ਾਰੀ ਦੀ ਗੱਲ ਕੀਤੀ ਗਈ ਹੈ ।

ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਅਸੀਂ ਗੱਲ ਕਰਦੇ ਹਾਂ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀ ਗੱਲ ਹੋਈ ਹੈ । ਸਵੇਰ ਦੇ ਬਹੁਤ ਭਾਵੁਕ ਭਾਸ਼ਣ ਵੀ ਸੁਣੇ ਹਨ । ਇੱਕ ਦੂਜੇ ਤੇ ਇਲਜ਼ਾਮ ਵੀ ਲੱਗੇ ਹਨ ਪਰ ਇੱਕ ਸਾਲ ਹੋ ਗਿਆ ਹੈ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੋਰੀ ਕੀਤੀ ਹੈ ਜਾਂ ਬੇਅਦਬੀ ਕੀਤੀ ਹੈ, ਅੱਜ ਤੱਕ ਉਹ ਸਾਹਮਣੇ ਨਹੀਂ ਆ ਸਕੇ ਤੇ ਨਾ ਹੀ ਉਨ੍ਹਾਂ ਨੂੰ ਸਜ਼ਾ ਮਿਲ ਸਕੀ ਹੈ, ਇਹ ਬੜੀ ਹੀ ਮੰਦਭਾਗੀ ਗੱਲ ਹੈ ।

ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਮੈਂ ਹੋਰ ਵੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ । ਸੜਕਾਂ ਦੀ ਵੀ ਗੱਲ ਕੀਤੀ ਗਈ ਹੈ । ਮੈਂ ਜਦ ਤੋਂ ਹੋਸ਼ ਸੰਭਾਲੀ ਹੈ, ਮਾਲਵੇ ਤੋਂ, ਮਾਝੇ ਤੋਂ, ਦੁਆਬੇ ਤੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਜਿਹੜੀ ਸੜਕ ਜਾਂਦੀ ਹੈ, ਮੈਂ ਉਹ ਆਪਣੀ ਹੋਸ਼ ਵਿੱਚ ਕਦੇ ਵੀ ਸਾਬਤ ਨਹੀਂ ਦੇਖੀ । ਉਸ ਦਾ ਇੱਕੋ-ਇੱਕ ਕਾਰਨ ਇਹ ਵੀ ਹੈ ਕਿ ਉਸ ਸੜਕ ਤੋਂ ਓਵਰਲੋਡ ਟਿੱਪਰ ਜਾਂਦੇ ਹਨ, ਇਹ ਇਨ੍ਹਾਂ ਸੜਕਾਂ ਨੂੰ ਤੋੜਨ ਵਿੱਚ ਵੱਡਾ ਸਹਿਯੋਗ ਦਿੰਦੇ ਹਨ । ਮੈਂ ਬੇਨਤੀ ਕਰਾਂਗਾ ਕਿ ਸਾਡੇ ਪਵਿੱਤਰ ਅਸਥਾਨ ਖਾਲਸੇ ਦੇ ਜਨਮ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਨੂੰ ਜਾਣ ਵਾਲੀ ਸੜਕ, ਉਸ ਦੇ ਨਾਲ-ਨਾਲ ਮਾਤਾ ਨੈਣਾ ਦੇਵੀ ਨੂੰ ਜਾਣ ਵਾਲੀ ਸੜਕ, ਪੀਰ ਨਿਗਾਹੇ ਨੂੰ ਜਾਣ ਵਾਲੀ ਸੜਕ, ਪੰਜਾਬ ਨੂੰ ਹਿਮਾਚਲ ਨਾਲ ਜੋੜਨ ਵਾਲੀ ਸੜਕ, ਉਸ ਤੇ ਜ਼ਰੂਰ ਗੌਰ ਕੀਤਾ ਜਾਵੇ । ਧੰਨਵਾਦ । (ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਅੱਜ ਬਹੁਤ ਸਾਰਥਕ ਬਹਿਸ ਹੋ ਰਹੀ ਹੈ । ਸਾਰੇ ਮੈਂਬਰਜ਼ ਆਪਣੀ-ਆਪਣੀ ਕਾਂਸਟੀਚੂਐਂਸੀ ਦੇ, ਪਲੱਸ ਜੋ ਲੋਕਾਂ ਦੇ ਮੁੱਦੇ ਹਨ, ਉਨ੍ਹਾਂ ਨੂੰ ਸੈਂਟਰ ਸਟੇਜ ਤੇ ਲੈ ਕੇ ਆ ਰਹੇ ਹਨ । ਮੈਂ ਵੀ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ। ਹੁਣ ਕਈ ਮਨਿਸਟਰਜ਼ ਸਾਹਿਬਾਨ ਇੱਥੇ ਬੈਠੇ ਨਹੀਂ ਹਨ ਅਤੇ ਮੈਨੂੰ ਆਫੀਸਰਜ਼ ਲਾਊਂਜ ਵਿੱਚ, ਲਾਬੀ ਵਿੱਚ ਆਫੀਸਰਜ਼ ਵੀ ਘੱਟ ਨਜ਼ਰ ਆ ਰਹੇ ਹਨ । ਇਸ ਦਾ ਕੋਈ ਮਕੈਨਿਜ਼ਮ ਇਨਵਾਲਵ ਕਰੋ ਕਿ ਜਿਹੜੀਆਂ ਗੱਲਾਂ ਮੈਂਬਰ ਸਾਹਿਬਾਨ ਨੇ ਆਪਣੀ ਕਾਂਸਟੀਚੂਐਂਸੀ ਦੀਆਂ ਕੀਤੀਆਂ ਹਨ, ਉਹ ਕਿਸੇ ਤਰ੍ਹਾਂ ਡਿਪਾਰਟਮੈਂਟਸ ਤੱਕ ਪਹੁੰਚ ਸਕਣ। I hope they are recording. ਰਿਪੋਰਟਰਜ਼ ਤਾਂ ਰਿਕਾਰਡਿੰਗ ਕਰ ਰਹੇ ਹਨ ਪਰ ਕੀ ਗੌਰਮਿੰਟ ਤੱਕ ਇਹ ਪ੍ਰੋਸੀਡਿੰਗਜ਼ ਪਹੁੰਚ ਰਹੀਆਂ ਹਨ ? ਮੈਨੂੰ ਨਹੀਂ ਲੱਗ ਰਿਹਾ ਕਿ ਇੱਥੇ ਕੋਈ ਕੋਗਨੀਜੈਂਸ ਲੈ ਰਿਹਾ ਸੀ । ਇੱਕ ਮੈਂਬਰ ਸਾਹਿਬਾਨ ਨੇ ਸਰਕਾਰੀ ਟਿਊਬਵੈਲਜ਼ ਬਾਰੇ ਬੜੀ ਅੱਛੀ ਗੱਲ ਕਹੀ ਹੈ ਕਿ ਉਹ ਖਰਾਬ ਪਏ ਹਨ। 96 ਸਰਕਾਰੀ ਟਿਊਬਵੈਲ ਖਰਾਬ ਪਏ ਹਨ ।(ਵਿੱਤ ਮੰਤਰੀ ਵੱਲ ਇਸ਼ਾਰਾ ਕਰਦੇ ਹੋਏ) I hope so that you take cognizance because it is not your department. There should be a mechanism in place. ਸਾਰੇ ਮੈਂਬਰਜ਼ ਕਹਿ ਰਹੇ ਹਨ । ਤੁਸੀਂ ਮਨਿਸਟਰਜ਼ ਰਹੇ ਹੋ, ਮੈਂ ਤਾਂ ਮੰਤਰੀ ਨਹੀਂ ਰਿਹਾ। ਕੀ ਤੁਹਾਡੇ ਕੋਲ ਸਾਰਾ ਕੁਝ ਆ ਜਾਂਦਾ ਹੈ ?

**ਵਿੱਤ ਮੰਤਰੀ :** ਹਾਂ ਜੀ, ਆ ਜਾਂਦਾ ਹੈ ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਫਿਰ ਇਹ ਕੀ ਗੱਲ ਹੈ ਕਿ ਇਹ ਕਹਿ ਰਹੇ ਹਨ ਕਿ ਜਦੋਂ ਦੀ ਮੈਂ ਹੋਸ਼ ਸੰਭਾਲੀ ਹੈ, ਮੇਰੇ ਹਲਕੇ ਵਿੱਚ ਸੜਕ ਹੀ ਨਹੀਂ ਬਣੀ ।

**ਮਾਨਯੋਗ ਸਪੀਕਰ :** ਇਹ ਸਾਰੀਆਂ ਹੀ ਗੱਲਾਂ ਪਹੁੰਚ ਜਾਂਦੀਆਂ ਹਨ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਹਰ ਗੱਲ ਤੇ ਖੜ੍ਹੇ ਹੋਣ ਦੀ ਆਦਤ ਪੈ ਗਈ ਹੈ। ਚੀਫ ਸੈਕਟਰੀ ਤੋਂ ਵੀ ਵੱਡਾ ਅਹੁਦਾ ਅਫਸਰਾਂ ਵਿੱਚ ਕੋਈ ਨਹੀਂ ਹੁੰਦਾ ਹੈ ? ਸਾਡੇ ਚੀਫ ਸੈਕਟਰੀ ਹਾਊਸ ਵਿੱਚ ਬੈਠੇ ਹਨ। ਫਾਇਨਾਂਸ ਮਨਿਸਟਰ ਸਾਹਿਬ, ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਤੇ ਦੋ ਮਨਿਸਟਰ ਹੋਰ ਤੇ ਬਾਕੀ ਹੋਰ ਸਾਡੇ ਮੈਂਬਰ ਇੱਥੇ ਬੈਠੇ ਹਨ। ਅਸੀਂ ਸਾਰੇ ਬੈਠੇ ਹਾਂ। ਹਰ ਗੱਲ ਤੇ ਖੜ੍ਹੇ ਹੋਣਾ, ਹਰ ਗੱਲ ਤੇ ਨੁਕਤਾਚੀਨੀ ਕਰਨਾ, (ਵਿਘਨ) (ਸ਼ੋਰ) ਮੈਨੂੰ ਲੱਗਦਾ ਹੈ ਕਿ ਇਹ ਸ਼ੋਭਾ ਨਹੀਂ ਦਿੰਦਾ । ਇੰਨੇ ਵੱਡੇ ਸੁਲਝੇ ਤੇ ਸੂਝਵਾਨ ਸਾਡੇ ਆਪੋਜ਼ੀਸ਼ਨ ਲੀਡਰ ਹਨ । ਜਿਸ ਦਿਨ ਦੀ ਇਨ੍ਹਾਂ ਦੀ ਪਾਰਟੀ ਦੇ ਲੀਡਰ ਨੇ ਮੁਆਫੀ ਮੰਗੀ ਹੈ, ਉਸ ਦਿਨ ਤੋਂ ਹੀ ਇਹ ਘਬਰਾਏ ਤੇ ਬਹਿਕੇ-ਬਹਿਕੇ ਫਿਰਦੇ ਹਨ। (ਵਿਘਨ) (ਸ਼ੋਰ) ਅੰਦਰ ਵੀ ਲੜਾਈ ਹੈ ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਕਰ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਮਾਨਯੋਗ ਸਪੀਕਰ :** ਪਲੀਜ਼ ਬੈਠੋ । (ਵਿਘਨ) (ਸ਼ੋਰ) ਤੁਸੀਂ ਬੈਠੋ, ਪਲੀਜ਼ । (ਵਿਘਨ) (ਸ਼ੋਰ) ਪਲੀਜ਼ ਬੈਠੋ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ,ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਬੈਠੇ ਆਪਸ ਵਿੱਚ ਬਹਿਸ ਕਰ ਰਹੇ ਸਨ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮੈਂ ਤਾਂ ਸਪੀਕਰ ਸਾਹਿਬ ਨੂੰ ਕਿਹਾ ਹੈ। Who are you?

**Sardar Sukhpal Singh Khaira**: Mind your business.

**Shri Amrinder Singh Raja Warring** : You mind your business. Don't teach me.

**ਮਾਨਯੋਗ ਸਪੀਕਰ** : ਪਲੀਜ਼ ਬੈਠੋ, ਪਲੀਜ਼ ਬੈਠੋ, ਇਸ ਤਰ੍ਹਾਂ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕਿਸ ਨੇ ਸਟਾਰਟ ਕੀਤਾ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮੈਂ ਸਪੀਕਰ ਸਾਹਿਬ ਨੂੰ ਕਿਹਾ ਸੀ ....(ਵਿਘਨ)....

**ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ** : ਸਪੀਕਰ ਸਾਹਿਬ .....(ਵਿਘਨ)....

**ਮਾਨਯੋਗ ਸਪੀਕਰ** : ਢਿੱਲੋਂ ਸਾਹਿਬ, ਕੀ ਕਹਿੰਦੇ ਹੋ?

**ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ** : ਸਪੀਕਰ ਸਾਹਿਬ, ਮੇਰੀ ਇੱਕ ਰਿਕੁਐਸਟ ਹੈ। ਅਸੀਂ ਲੀਡਰ ਆਫ ਆਪੋਜ਼ੀਸ਼ਨ ਦੀ ਤਹਿ ਦਿਲੋਂ ਰਿਸਪੈਕਟ ਕਰਦੇ ਹਾਂ। ਇਹ ਸਾਡੇ ਤੋਂ ਉਮਰ ਵਿੱਚ ਵੱਡੇ ਹਨ, ਅਸੀਂ ਇਨ੍ਹਾਂ ਦੀ ਤਹਿ ਦਿਲੋਂ ਰਿਸਪੈਕਟ ਕਰਦੇ ਹਾਂ। ਮੇਰੀ ਖਹਿਰਾ ਸਾਹਿਬ ਨੂੰ ਇੱਕ ਰਿਕੁਐਸਟ ਹੈ, ਖਹਿਰਾ ਸਾਹਿਬ, ਤੁਸੀਂ ਜ਼ਿੰਮੇਵਾਰ ਥਾਂ ਤੇ ਬੈਠੇ ਹੋ ਪਰ ਇਹ ਥਾਣੇਦਾਰੀ ਵਾਲੀਆਂ ਗੱਲਾਂ ਨਾ ਕਰੋ। ਦਬਕੇ ਨਾ ਮਾਰਿਆ ਕਰੋ ...(ਵਿਘਨ)... ਦਬਕੇ ਨਾ ਮਾਰਿਆ ਕਰੋ। ਗੱਲ ਇਹ ਹੈ ਕਿ ਦਬਕੇ ਨਾ ਮਾਰਿਆ ਕਰੋ ...(ਵਿਘਨ)..... ਮੇਰੀ ਇੱਕ ਗੱਲ ਸੁਣੋ ....(ਵਿਘਨ)....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਪ੍ਰੈਸ ਕਾਨਫਰੰਸ ਤੋਂ ਉਹ ਡਰਦੇ ਹੋਣਗੇ, ਜਿਨ੍ਹਾਂ ਦੇ ਕੋਈ ਨਾ ਕੋਈ ਕਾਰਨਾਮੇ ਹੋਣਗੇ। ਰਾਜਾ ਵੜਿੰਗ ਨਹੀਂ ਸੁਖਪਾਲ ਖਹਿਰੇ ਤੋਂ ਡਰਦਾ, ਜਿਹੜੀ ਮਰਜ਼ੀ ਪ੍ਰੈਸ ਕਾਨਫਰੰਸ ਕਰ ਲਵੀਂ ....(ਵਿਘਨ)....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੈਨੂੰ ਲੋਕਾਂ ਨੇ ਲੀਡਰ ਆਫ ਆਪੋਜ਼ੀਸ਼ਨ ਦੀ ਰਿਸਪਾਂਸੇਬਿਲਟੀ ਦਿੱਤੀ ਹੈ। ਮੈਂ ਭਾਵੇਂ ਇੱਥੇ ਸੌ ਵਾਰੀ ਖੜ੍ਹਾ ਹੋਵਾਂ। Who is this Member to point a finger at me like this and tell me to mind my business? Who is he? Of course, I have to point out. ਸਪੀਕਰ ਸਾਹਿਬ, ਇਹ ਗੱਲ ਤੁਸੀਂ ਤਾਂ ਮੈਨੂੰ ਕਹਿ ਸਕਦੇ ਹੋ......

**ਮਾਨਯੋਗ ਸਪੀਕਰ** : ਪਲੀਜ਼ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਮੈਨੂੰ ਕਹਿ ਰਹੇ ਹਨ ਕਿ ਮੈਂ ਹਰ ਵਾਰੀ ਖੜ੍ਹਾ ਹੋ ਜਾਂਦਾ ਹਾਂ, ਮੈਂ ਜਿੰਨੀ ਮਰਜ਼ੀ ਵਾਰੀ ਖੜ੍ਹਾ ਹੋਵਾਂ। ਮੈਨੂੰ ਇਹ ਤਾਂ ਨਾ ਕਹੋ ਕਿ ਮੈਂ ਖੜ੍ਹਾ ਨਹੀਂ ਹੋ ਸਕਦਾ। ਤੁਸੀਂ ਪਹਿਲਾਂ ਇਹ ਦੱਸੋ ਕਿ ਮੈਂ ਖੜ੍ਹਾ ਹੋ ਸਕਦਾ ਹਾਂ ਕਿ ਨਹੀਂ ਹੋ ਸਕਦਾ?

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ** : ਖਹਿਰਾ ਸਾਹਿਬ, ਤੁਸੀਂ ਲੀਡਰ ਆਫ ਆਪੋਜ਼ੀਸ਼ਨ ਹੋ, ਅਸੀਂ ਤੁਹਾਡਾ ਸਤਿਕਾਰ ਕਰਦੇ ਹਾਂ। ਇੱਕ ਮੇਰੀ ਰਿਕੁਐਸਟ ਹੈ ਕਿ ਸਭ ਤੋਂ ਪਹਿਲਾਂ ਤੁਸੀਂ ਉਂਗਲ ਹਰ ਇੱਕ ਵੱਲ ਸਿੱਧੀ ਕਰਦੇ ਹੋ ...(ਵਿਘਨ)... ਉਂਗਲ ਨਾ ਕਰਿਆ ਕਰੋ। ਉਂਗਲ ਕਿਸੇ ਨੇ ਨਹੀਂ ਦੇਖਣੀ। ਨਾ, ਇਹ ਕੰਮ ਨਾ ਕਰੀਂ ਯਾਰ ....(ਵਿਘਨ)... ਭਰਾ, ਉਂਗਲ ਨਹੀਂ ਕਿਸੇ ਨੇ ਦੇਖਣੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਤੁਸੀਂ ਹਰ ਗੱਲ ਟੋਕਦੇ ਹੋ।

**Sardar Sukhpal Singh Khaira** : Don't get agitated.

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਅਸੀਂ ਤੁਹਾਡੀ ਇੱਜ਼ਤ ਕਰਦੇ ਹਾਂ, ਕਰਵਾਓ। Don't do this. Nobody is going to tolerate this.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਇਹ ਕਹਿ ਦਿੰਦਾ ਹੈ ਕਿ ਮੈਂ ਪੋਤੜੇ ਖੋਲ੍ਹ ਦਿੰਦਾ ਹਾਂ, we don't have any **ਪੋਤੜਾ**।

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਹਰਪ੍ਰਤਾਪ ਸਿੰਘ ਜੀ, ਤੁਸੀਂ ਬੋਲੋ।

**ਸਰਦਾਰ ਹਰਪ੍ਰਤਾਪ ਸਿੰਘ (ਅਜਨਾਲਾ)** : ਧੰਨਵਾਦ ਸਪੀਕਰ ਸਾਹਿਬ, ਤੁਸੀਂ ਮੈਨੂੰ ਗਵਰਨਰਜ਼ ਐਡਰੈਸ ਤੇ ਬੋਲਣ ਲਈ ਮੌਕਾ ਦਿੱਤਾ ਹੈ। ਮੈਂ ਆਪਣੀ ਸਰਕਾਰ ਦੀਆਂ ਪ੍ਰਾਪਤੀਆਂ ਦੀ ਗੱਲ ਜ਼ਰੂਰ ਕਰਾਂਗਾ। ਕੈਪਟਨ ਅਮਰਿੰਦਰ ਸਿੰਘ ਜੀ ਇੱਕ ਬਹੁਤ ਦੂਰ-ਅੰਦੇਸ਼ ਅਤੇ ਐਕਸਪੀਰੀਐਂਸਡ ਲੀਡਰ ਹਨ। ਇਨ੍ਹਾਂ ਨੇ ਜਦੋਂ ਇਲੈਕਸ਼ਨ ਦਾ ਚੋਣ ਮੈਨੀਫੈਸਟੋ ਜਾਂ ਇਲੈਕਸ਼ਨ ਦੀ ਤਿਆਰੀ ਕੀਤੀ ਸੀ ਤਾਂ ਪਿਛਲੀ ਸਰਕਾਰ ਦਾ ਦਸ ਸਾਲ ਦਾ ਰਾਜ ਦੇਖਿਆ ਸੀ ਔਰ ਉਸ ਰਾਜ ਦੇ ਵਿੱਚ ਜਿੰਨੀਆਂ ਕੁ ਪੰਜਾਬ ਦੇ ਵਿੱਚ ਖਾਮੀਆਂ ਸਨ, ਉਨ੍ਹਾਂ ਦੇ ਬਾਰੇ ਇਨ੍ਹਾਂ ਨੇ ਮਨ ਦੇ ਵਿੱਚ ਇੱਕ ਗੱਲ ਬਿਠਾਈ ਸੀ, ਜਿਹੜੀ ਕਿ ਆਉਂਦਿਆਂ ਹੀ ਇੱਕ ਸਾਲ ਦੇ ਵਿੱਚ ਉਨ੍ਹਾਂ ਨੇ ਸ਼ੁਰੂਆਤ ਕੀਤੀ ਔਰ ਇੱਕ-ਇੱਕ ਕਰਕੇ ਜਿਹੜੀਆਂ ਬੁਰਾਈਆਂ ਸਨ, ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਇਸ ਸਦਨ ਦੇ ਵਿੱਚ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੂੰ ਸਾਰਿਆਂ ਨਾਲੋਂ ਪਹਿਲੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਵੀ.ਵੀ.ਆਈ.ਪੀ. ਕਲਚਰ ਨੂੰ ਬੰਦ ਕੀਤਾ ਹੈ। ਇਹ ਕਿੰਨੀ ਵੱਡੀ ਗੱਲ ਸੀ। ਮੈਨੂੰ ਯਾਦ ਹੈ ਜਿਹੜਾ ਲਾਲ ਬੱਤੀ ਦਾ ਕਲਚਰ ਪਿਛਲੇ ਦਸ ਸਾਲਾਂ ਦੇ ਵਿੱਚ ਚਲਿਆ। ਜਿਹੜਾ ਦੇਖੋ ਲਾਲ ਬੱਤੀ ਲਗਾ ਲੈਂਦਾ ਸੀ, ਪਿੰਡ ਦੇ ਵਿੱਚ ਸਰਪੰਚ ਵੀ ਲਾਲ ਬੱਤੀ ਲਗਾ ਕੇ ਤੁਰਿਆ ਫਿਰਦਾ ਸੀ। ਜਿਹੜਾ ਮੈਂਬਰ ਪੰਚਾਇਤ ਹੈ, ਉਸ ਨੇ ਵੀ ਲਾਲ ਬੱਤੀ ਲਗਾਈ ਹੋਈ ਸੀ । ਸਪੀਕਰ ਸਾਹਿਬ, ਮੈਂ ਅੱਜ ਇੱਕ ਗੱਲ ਕਹਿਣ ਲੱਗਿਆ ਹਾਂ। ਮੈਂ ਨਾਮ ਨਹੀਂ ਲਵਾਂਗਾ ਲੇਕਿਨ ਮੈਂ ਆਪਣੇ ਹਲਕੇ ਅਜਨਾਲੇ ਦੀ ਗੱਲ ਕਰਾਂਗਾ। ਉਥੇ ਲਾਲ ਬੱਤੀ ਕਾਰ ਦੇ ਉਤੇ ਲੱਗੀ ਹੁੰਦੀ ਸੀ ਔਰ ਉਸ ਦੇ ਵਿੱਚ ਕੀ ਜਾਂਦਾ ਸੀ? ਬੱਦੀ ਤੋਂ ਸਾਲਟ ਆਉਂਦਾ ਸੀ, ਜਿਸਦਾ ਚਿੱਟਾ ਅੰਮ੍ਰਿਤਸਰ ਦੇ ਵਿੱਚ ਆ ਕੇ ਤਿਆਰ ਹੁੰਦਾ ਸੀ, ਉਹ ਸਿੰਥੈਟਿਕ ਡਰੱਗ, ਜਿਸ ਨੂੰ ਆਈਸ ਕਹਿੰਦੇ ਹਨ, ਉਹ ਬਣਦੀ ਸੀ ਔਰ ਮੁੜ ਕੇ ਕਿਸ ਨੂੰ ਜਾਂਦੀ ਸੀ? ਇਥੋਂ ਨਿਕਲਦੀ ਸੀ ਅਤੇ ਭੋਲੇ ਕੋਲ ਜਾਂਦੀ ਸੀ। ਅੱਗੇ ਜਾ ਕੇ ਉਹ ਯੂਰਪ ਦੇ ਵਿੱਚ ਵਿਕਦੀ ਸੀ ਔਰ ਜਿਹੜਾ ਵਿਅਕਤੀ ਇੱਕ ਵਾਰ ਉਸ ਆਈਸ ਨੂੰ ਟੇਸਟ ਕਰ ਲੈਂਦਾ ਸੀ, ਉਸ ਦੇ ਖੂਨ ਦੇ ਵਿੱਚ ਉਹ ਚਲੀ ਜਾਂਦੀ ਸੀ। ਅੱਜ ਮੈਂ ਦੁੱਖ ਨਾਲ ਕਹਿਣ ਲੱਗਿਆ ਹਾਂ ਕਿ ਇਸ ਲਾਲ ਬੱਤੀ ਨੇ ਪਿਛਲੇ ਦਸਾਂ ਸਾਲਾਂ ਦੇ ਵਿੱਚ ਸਾਡੇ ਹਜ਼ਾਰਾਂ ਬੱਚਿਆਂ ਦਾ ਸਤਿਆਨਾਸ ਕੀਤਾ। ਇਸ ਦੇ ਲਈ ਕੌਣ ਜ਼ਿੰਮੇਵਾਰ ਹੈ, ਇਸ ਦਾ ਇੱਥੇ ਸਦਨ ਦੇ ਵਿੱਚ ਸਾਰਿਆਂ ਨੂੰ ਪਤਾ ਹੈ। ਅਸੀਂ ਸੀ.ਐਮ.

ਸਾਹਿਬ ਦਾ ਇਸ ਗੱਲ ਲਈ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਨੇ ਇਸ ਤੇ ਕੰਟਰੋਲ ਕੀਤਾ ਹੈ ਕਿਉਂਕਿ ਇਹ ਗੱਲ ਸਾਡੇ ਨਾਲ ਵਾਪਰੀ ਹੈ, ਹਲਕਾ ਅਜਨਾਲਾ ਬਾਰਡਰ ਤੇ ਵੱਸਦਾ ਹੈ, ਨਾਲ-ਨਾਲ ਜਿੰਨੇ ਬਾਰਡਰ ਦੇ ਇਲਾਕੇ ਹਨ, ਕਿਤੇ ਉਥੇ ਦੇ ਬੱਚੇ ਜਾ ਕੇ ਵੇਖੋ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਅਪੀਲ ਕੀਤੀ ਸੀ, ਸਾਡਾ ਹਲਕਾ ਵੇਖੋ, ਸਾਡੇ ਬੱਚੇ ਸ਼ਾਮ ਨੂੰ ਖੇਡਦੇ ਨਹੀਂ, ਉਨ੍ਹਾਂ ਨੂੰ ਖੇਡਣ ਨੂੰ ਕੋਈ ਗਰਾਊਂਡ ਨਹੀਂ, ਉਹ ਟੱਕਰਾਂ ਮਾਰਦੇ ਹਨ, ਕਿਸੇ ਨੇ ਗਲਾਸੀ ਲਗਾਈ ਹੈ, ਕਿਸੇ ਨੇ ਸਮੈਕ ਦਾ ਜਾਂ ਹੈਰੋਇਨ ਦਾ ਸੂਟਾ ਲਗਾਇਆ ਹੁੰਦਾ ਹੈ। ਇਹ ਸਾਰੀ ਚੀਜ਼ ਕਿੱਥੋਂ ਆਈ? ਇਹ ਸਾਡੇ ਸਾਰੇ ਪੰਜਾਬ ਦੇ ਵਿੱਚ ਦਸਾਂ ਸਾਲਾਂ ਦੇ ਵਿੱਚ ਭਰਮਾਰ ਆਈ ਹੈ। ਸਪੀਕਰ ਸਾਹਿਬ, ਮੈਂ ਇੱਕ ਗੱਲ ਦਾ ਜ਼ਰੂਰ ਇੱਥੇ ਜ਼ਿਕਰ ਕਰਾਂਗਾ, ਡਰੱਗਜ਼ ਦੀ ਗੱਲ ਹੈ, ਹੈਰੋਇਨ ਦੀ ਗੱਲ ਹੈ, ਮੈਂ ਕਿਸੇ ਦੇ ਨਾਲ ਅਫਸੋਸ ਕਰਨ ਚਲਿਆ ਗਿਆ, ਉਸ ਦਾ ਇਕੱਲਾ-ਇਕੱਲਾ ਪੁੱਤਰ ਸੀ ਜਿਸ ਦੀ 27 ਸਾਲ ਦੀ ਉਮਰ ਸੀ । ਉਹ ਇੱਕ ਬੈਂਕ ਦਾ ਮੁਲਾਜ਼ਮ ਸੀ, ਮੈਨੇਜਰ ਸੀ, ਸਾਡਾ ਸਾਥੀ ਸੀ, ਮੈਂ ਚਲਾ ਗਿਆ। ਯਕੀਨ ਜਾਣਿਉ, ਜਦੋਂ ਮੈਂ ਉਸ ਘਰ ਦੇ ਵਿੱਚ ਅੰਦਰ ਵੜਿਆ, ਮੇਰੇ ਨਾਲ ਮੇਰੇ ਸਾਥੀ ਸਨ, ਉਸ ਵੇਲੇ ਉਸ ਦੀ ਮਾਂ ਨੇ, ਉਸ ਦੇ ਬਾਪ ਨੇ ਉੱਚੀ-ਉੱਚੀ ਭੁੱਬਾਂ ਮਾਰ ਕੇ ਮੇਰੇ ਗਲ਼ੇ ਲਗ ਕੇ ਰੋਣਾ ਸ਼ੁਰੂ ਕਰ ਦਿੱਤਾ ਔਰ ਕੀ ਗੱਲ ਕਹੀ, ਕਹਿਣ ਲੱਗਾ, ਸਰਦਾਰ ਜੀ, ਮੇਰਾ ਤਾਂ ਬੱਚਾ ਮਰ ਗਿਆ, ਮੈਂ ਤਾਂ ਉਸ ਦੇ ਫੁੱਲ ਉਤਾਰ ਕੇ ਆ ਗਿਆ ਹਾਂ। ਲੇਕਿਨ ਪੰਜਾਬ ਵਿੱਚ ਜਿਹੜੇ ਬੱਚੇ ਹੈਰੋਇਨ ਤੇ ਲੱਗੇ ਹਨ, ਉਨ੍ਹਾਂ ਦੀਆਂ ਮਾਵਾਂ ਉਨ੍ਹਾਂ ਦੇ ਰੋਜ਼ ਫੁੱਲ ਚੁਗਦੀਆਂ ਹਨ, ਇਹ ਗੱਲ ਕਿੰਨੇ ਦੁੱਖ ਨਾਲ ਉਸ ਨੇ ਕਹੀ ਹੈ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪ੍ਰਣ ਕੀਤਾ ਹੈ, ਐਸ.ਟੀ.ਐਫ. ਬਣਾ ਕੇ ਫੈਸਲਾ ਕੀਤਾ ਹੈ ਕਿ ਮੈਂ ਹੈਰੋਇਨ, ਸਮੈਕ ਅਤੇ ਸਿੰਥੈਟਿਕ ਡਰੱਗਜ਼ ਇਨ੍ਹਾਂ ਚੀਜ਼ਾਂ ਤੋਂ ਇੱਕ ਵਾਰ ਪੰਜਾਬ ਨੂੰ ਬਿਲਕੁਲ ਸਾਫ ਕਰ ਦਿਆਂਗਾ ਔਰ ਉਹ ਇਨ੍ਹਾਂ ਦੀ ਬਹੁਤ ਵੱਡੀ ਪ੍ਰਾਪਤੀ ਹੈ। (ਥੰਪਿੰਗ) ਪਰ ਮੈਂ ਇੱਕ ਹੋਰ ਗੱਲ ਕਹਿਣ ਲੱਗਾ ਹਾਂ ਕਿ ਪਿਛਲੀ ਵਾਰ, ਦਸਾਂ ਸਾਲਾਂ ਦੇ ਵਿੱਚ ਐਸ.ਐਸ.ਪੀਜ਼ ਨੂੰ ਪੁੱਛ ਲਵੋ, ਥਾਣੇਦਾਰਾਂ ਨੂੰ ਪੁੱਛ ਲਵੋ ਕਿ ਐਮ.ਐਲ.ਏਜ਼ ਦੇ ਕਿੰਨੇ ਫੋਨ ਆਉਂਦੇ ਸੀ ਕਿ ਇਸ ਨੂੰ ਛੱਡ ਦਿਉ, ਇਸ ਦੀ ਤੁਸੀਂ ਹੈਰੋਇਨ ਫੜੀ ਹੈ, ਇਸ ਦੀ ਸਮੈਕ ਫੜੀ ਹੈ, ਇਸ ਦੇ ਫਲਾਣੇ ਕੈਪਸੂਲ ਫੜੇ ਹਨ ਲੇਕਿਨ ਮੈਂ ਇਸ ਸਦਨ ਵਿੱਚ ਵਾਅਦਾ ਕਰਦਾ ਹਾਂ ਕਿ ਇੱਕ ਵੀ ਟੈਲੀਫੋਨ ਇੱਕ ਸਾਲ ਦੇ ਵਿੱਚ ਅਸੀਂ ਹੈਰੋਇਨ, ਸਮੈਕ ਲਈ ਔਰ ਕੈਪਸੂਲਾਂ ਲਈ ਕਿਤੇ ਨਹੀਂ ਕੀਤਾ। ਇਹ ਅਸੀਂ ਕੈਪਟਨ ਅਮਰਿੰਦਰ ਸਿੰਘ ਜੀ ਤੋਂ ਪ੍ਰਣ ਕੀਤਾ ਹੈ। ਇਹ ਬਹੁਤ ਵੱਡੀ ਗੱਲ ਹੈ, ਕੈਪਟਨ ਸਾਹਿਬ ਦਾ ਹੁਕਮ ਹੈ ਕਿ ਇਨ੍ਹਾਂ ਗੱਲਾਂ ਤੋਂ ਗੁਰੇਜ਼ ਕਰਨਾ ਹੈ ਔਰ ਬੱਚਿਆਂ ਨੂੰ ਅਸੀਂ ਇਨ੍ਹਾਂ ਚੀਜ਼ਾਂ ਤੋਂ ਅਜ਼ਾਦ ਕਰਨਾ ਹੈ। ਮੇਰਾ ਆਪਣਾ ਛੋਟਾ ਭਰਾ ਬਾਹਰ ਹੈ, ਅਮਰੀਕਾ ਵਿੱਚ ਡਾਲਸ ਵਿੱਚ ਡਾਕਟਰ ਹੈ, ਜਦੋਂ ਵੀ ਉਹ ਆਉਂਦਾ ਹੈ ਤਾਂ ਮੈਂ ਉਸ ਨੂੰ ਇੱਕੋ ਹੀ ਗੱਲ ਪੁੱਛਦਾ ਹਾਂ ਕਿ ਡਾਕਟਰ ਸਾਹਿਬ, ਮੈਨੂੰ ਦੱਸੋ ਕਿ ਮੈਂ ਆਪਣੇ ਬੱਚਿਆਂ ਨੂੰ ਜਿਹੜੇ ਹੈਰੋਇਨ ਤੇ ਲੱਗੇ ਹਨ, ਸਮੈਕ ਤੇ ਲੱਗੇ ਹਨ, ਉਨ੍ਹਾਂ ਨੂੰ ਕਿਸ ਤਰ੍ਹਾਂ ਇਸ ਵਿੱਚੋਂ ਕੱਢ ਸਕਦਾ ਹਾਂ ਤਾਂ ਉਸ ਨੇ ਇੱਕੋ ਹੀ ਗੱਲ ਕਹੀ, ਜਵਾਬ ਦਿੱਤਾ ਕਿ ਇਹ ਜਿਸ ਦੇ ਖ਼ੂਨ ਵਿੱਚ ਰੱਚ ਜਾਵੇ ਤਾਂ ਉਹ ਛੱਡਣੀ ਬਹੁਤ ਮੁਸ਼ਕਲ ਹੈ, ਇੱਕੋ ਗੱਲ ਹੈ ਕਿ ਉਨ੍ਹਾਂ ਬੱਚਿਆਂ ਨੂੰ ਪ੍ਰੇਰਿਤ ਕਰੋ ਕਿ ਇਸ ਨੂੰ ਮੂੰਹ ਨਹੀਂ ਲਗਾਉਣਾ। ਇਹ ਗੱਲ ਉਸ ਨੇ ਕਹੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜੇ ਸਾਡੇ ਪੰਜਾਬ ਵਿੱਚ ਇਹ ਚੀਜ਼ ਨਹੀਂ ਆਏਗੀ ਤਾਂ ਫਿਰ ਮੂੰਹ ਨੂੰ ਕਿੱਥੇ ਲੱਗੇਗੀ? ਅਸੀਂ ਸਾਰੇ ਇੱਥੇ ਬੈਠੇ, ਆਪੋਜ਼ੀਸ਼ਨ ਵਾਲੇ ਵੀ ਫੈਸਲਾ ਕਰ ਲਈਏ, ਪ੍ਰਣ ਕਰ ਲਈਏ ਕਿ ਸਾਰੇ ਇਸ ਚੀਜ਼ ਤੋਂ ਬੱਚ ਜਾਈਏ । ਅੱਜ ਕੱਲ੍ਹ ਫੈਮਿਲੀ ਪਲੈਨਿੰਗ ਦਾ ਜ਼ਮਾਨਾ ਹੈ, ਇੱਕ ਲੜਕੀ ਤੇ ਇੱਕ ਲੜਕਾ ਹੀ ਪਰਿਵਾਰ ਦੀ ਔਲਾਦ ਹੁੰਦੇ ਹਨ। ਮੈਂ ਆਪਣੇ ਬਾਰਡਰ ਦੇ ਇਲਾਕੇ ਵਿੱਚ ਵਿਖਾ ਦਿਆਂਗਾ ਕਿ ਜਿਨ੍ਹਾਂ ਕੋਲ ਮੈਂ ਅਫਸੋਸ ਕਰਕੇ ਆਇਆ ਹਾਂ, ਕਮ-ਜ਼-ਕਮ 30-40 ਅਜਿਹੇ ਘਰ ਹਨ, ਜਿਨ੍ਹਾਂ ਨੂੰ ਜਿੰਦਰੇ ਵੱਜ ਗਏ ਹਨ, ਕਿਉਂ? ਕਿਉਂਕਿ ਅੱਗੇ ਬੱਚਾ ਨਹੀਂ ਹੈ। ਸੋ, ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਬਹੁਤ ਵੱਡੀ ਪ੍ਰਾਪਤੀ ਹੈ। (ਥੰਪਿੰਗ)

[ਸਰਦਾਰ ਹਰਪ੍ਰਤਾਪ ਸਿੰਘ]

ਸਪੀਕਰ ਸਾਹਿਬ, ਮੈਂ ਨਾਲ ਦੀ ਨਾਲ ਇੱਕ ਗੱਲ ਹੋਰ ਕਰਨੀ ਹੈ। ਕੈਪਟਨ ਅਮਰਿੰਦਰ ਸਿੰਘ ਜੀ ਦੀ ਇੱਕ ਅਜਿਹੀ ਸ਼ਖਸੀਅਤ ਹੈ, ਜਦੋਂ ਇਨ੍ਹਾਂ ਨੇ ਚੀਫ ਮਨਿਸਟਰ ਬਣਨਾ ਹੈ ਤਾਂ ਹਮੇਸ਼ਾ ਸਾਡੇ ਪੰਜਾਬ ਦੇ ਵਿਗੜੇ ਕੰਮ ਸਾਰੇ ਠੀਕ ਹੋਣੇ ਹਨ। ਪਹਿਲਾ ਸਾਲ ਆਇਆ, ਮੈਨੂੰ ਯਾਦ ਹੈ, ਮੈਂ ਵੀ ਜ਼ਿਮੀਂਦਾਰ ਹਾਂ, ਮੈਂ ਵੀ ਕਣਕ ਉਗਾਉਂਦਾ ਹਾਂ, ਮੈਂ ਵੀ ਝੋਨਾ ਲਗਾਉਂਦਾ ਹਾਂ, ਜਦੋਂ ਝੋਨੇ ਦੀ ਫਸਲ ਆਈ ਤਾਂ ਸਾਡਾ ਦਸ ਫਸਲਾਂ ਦੇ ਵਿੱਚ ਉਹ ਹਾਲ ਕੀਤਾ ਕਿ ਸਾਡਾ ਕਿਸਾਨ ਰੋਲ ਕੇ ਰੱਖ ਦਿੱਤਾ । ਜੇ ਅੱਜ ਇਨ੍ਹਾਂ ਨੂੰ ਗੱਲ ਪੁੱਛਾਂ, ਮੈਂ ਕਹਿਣਾ ਚਾਹੁੰਦਾ ਹਾਂ ਪਰ ਗੱਲ ਦੁੱਖ ਵਾਲੀ ਲੱਗਣੀ ਹੈ, ਇਹ ਕਿਸਾਨ ਤੇ ਕਰਜ਼ਾ ਕਿਸ ਤਰ੍ਹਾਂ ਚੜ੍ਹਿਆ ਹੈ? ਮੈਂ ਦੱਸ ਦਿੰਦਾ ਹਾਂ ਕਿ ਕਿਸਾਨ ਤੇ ਕਿਸ ਤਰ੍ਹਾਂ ਕਰਜ਼ਾ ਚੜ੍ਹਿਆ। ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ, ਪੈਡੀ ਦਾ ਮੁੱਲ ਪਿਛਲੇ ਦਸ ਸਾਲਾਂ ਦੌਰਾਨ ਤਕਰੀਬਨ 900 ਰੁਪਏ ਪ੍ਰਤੀ ਕੁਇੰਟਲ ਰਿਹਾ, ਅੱਜ ਉਹੀ 1509 ਬਾਸਮਤੀ ਦੀ ਵੈਰਾਇਟੀ ਜਿਹੜੀ ਸਾਡੇ ਮਾਝੇ ਵਿੱਚ ਲੱਗਦੀ ਹੈ, 1121 ਵੈਰਾਇਟੀ ਸਾਡੇ ਇਲਾਕੇ ਵਿੱਚ ਲੱਗਦੀ ਹੈ। 1509 ਵੈਰਾਇਟੀ ਪਿਛਲੇ ਦਸਾਂ ਸਾਲਾਂ ਵਿੱਚ 900 ਰੁਪਿਆ ਪ੍ਰਤੀ ਕੁਇੰਟਲ ਨੂੰ ਵਿਕੀ ਔਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਪਹਿਲਾ ਸਾਲ ਹੈ, ਕੈਪਟਨ ਅਮਰਿੰਦਰ ਸਿੰਘ ਦੀ ਚੰਗੀ ਸੋਚ ਸਦਕਾ ਪਹਿਲੇ ਸਾਲ ਵਿੱਚ ਉਹ 2700 ਰੁਪਏ ਪ੍ਰਤੀ ਕੁਇੰਟਲ ਨੂੰ ਵਿਕੀ ਹੈ।(ਥੰਪਿੰਗ) ਤਿੰਨ ਗੁਣਾਂ ਵੱਧ ਰੇਟ ਤੇ ਵਿਕੀ ਅਤੇ ਜਿਹੜੀ 1121 ਕਿਸਮ ਸੀ, ਉਹ 3300 ਰੁਪਏ ਪ੍ਰਤੀ ਕੁਇੰਟਲ ਨੂੰ ਵਿਕੀ। ਇਸ ਦਾ ਪਿਛਲੇ 10 ਸਾਲਾਂ ਦੌਰਾਨ 1100 ਰੁਪਏ ਪ੍ਰਤੀ ਕੁਇੰਟਲ ਰੇਟ ਸੀ ਅਤੇ ਹੁਣ ਤਿੰਨ ਗੁਣਾਂ ਵੱਧ ਰੇਟ ਤੇ ਵਿਕੀ ਹੈ। ਜਿਸ ਪੈਡੀ ਦਾ ਮੁੱਲ ਪਹਿਲਾਂ 2 ਲੱਖ ਰੁਪਿਆ ਬਣਦਾ ਸੀ, ਉਸ ਦਾ ਐਤਕੀਂ 6 ਲੱਖ ਰੁਪਿਆ ਬਣ ਗਿਆ। ਹੁਣ ਸਹੀ ਮਾਅਨੇ ਵਿੱਚ ਕਰਜ਼ਾ ਉਤਰੇਗਾ। ਕਿਸਾਨ ਨੂੰ ਸਹੀ ਰੇਟ ਦੇ ਦਿਓ, ਸਾਰਾ ਕਰਜ਼ਾ ਲੱਥ ਜਾਵੇਗਾ, ਇਹ ਗੱਲ ਮੈਂ ਦਾਅਵੇ ਨਾਲ ਕਹਿੰਦਾ ਹਾਂ।

ਸਪੀਕਰ ਸਾਹਿਬ, ਇੱਕ ਹੋਰ ਗੱਲ ਮੈਂ ਜ਼ਰੂਰ ਕਰਨੀ ਹੈ। ਇੱਥੇ ਸਦਨ ਵਿੱਚ ਬਹੁਤ ਡਿਸਕਸ਼ਨਜ਼ ਹੋਈਆਂ ਹਨ ਕਿ ਜਿਹੜੀ ਪਰਾਲੀ ਹੈ, ਉਸ ਦਾ ਕੀ ਕਰਨਾ ਹੈ। ਜੇ ਅੱਗ ਲਗਦੀ ਹੈ ਤਾਂ ਪਲਿਊਸ਼ਨ ਹੁੰਦਾ ਹੈ, ਪੰਜਾਬ ਵਿੱਚ ਨਹੀਂ, ਦਿੱਲੀ ਵਾਲਿਆਂ ਨੇ ਰੌਲਾ ਪਾ ਦਿੱਤਾ ਕਿ ਹਰਿਆਣਾ ਤੇ ਪੰਜਾਬ ਕਸੂਰਵਾਰ ਹਨ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਨ ਲੱਗਿਆ ਹਾਂ। ਮੇਰਾ ਚੀਫ ਐਗਰੀਕਲਚਰ ਅਫਸਰ ਦਲਬੀਰ ਸਿੰਘ ਹੈ। ਉਹ ਮਿਹਨਤੀ ਅਫਸਰ ਹੈ, ਉਸ ਨੇ ਮੈਨੂੰ ਪ੍ਰੈਕਟੀਕਲ ਕਰਕੇ ਦਿਖਾਇਆ। ਕੰਬਾਈਨ ਆਈ, ਉਸ ਨਾਲ ਅਸੀਂ ਬਾਸਮਤੀ ਵੱਢੀ ਤੇ ਪਰਮਲ ਵੱਢੀ। ਉਸ ਨੇ ਆਪਰੇਟਸ ਕੀ ਲਗਾਇਆ ਸੀ, ਐਸ.ਐਮ.ਐਸ., super cutter zero drill, ਇਹ ਇੱਕ ਡ੍ਰਿਲ ਮਸ਼ੀਨ ਹੈ, ਉਹ ਕੀ ਕਰਦਾ ਹੈ? ਜਦੋਂ ਪਰਾਲੀ ਨੂੰ ਕੱਟਦਾ ਹੈ ਤਾਂ 16 ਫੁੱਟ ਤੱਕ ਉਸ ਨੂੰ ਬਰੀਕ ਕਰਕੇ ਖਿਲਾਰ ਦਿੰਦਾ ਹੈ। ਉਸ ਜ਼ੀਰੋ ਡ੍ਰਿਲ ਨਾਲ ਨਾ ਕਣਕ ਘੇਰੀ, ਨਾ ਧੂੰਆਂ ਹੋਇਆ, ਨਾ ਖੇਤ ਵਾਹੁਣਾ ਪਿਆ, ਜ਼ਿੰਮੀਂਦਾਰ ਵੀ ਖੁਸ਼ਹਾਲ ਤੇ ਉਸ ਦੀ ਬੱਚਤ ਵੀ ਹੋ ਗਈ। ਇਹ ਰਾਮਦਾਸ ਐਗਰੀਕਲਚਰ ਵਰਕਸ ਵਿੱਚ ਬਣਦੀ ਹੈ, ਜੇਕਰ ਕਹੋ ਤਾਂ ਮੈਂ ਦੇ ਦੇਵਾਂਗਾ ਨਹੀਂ ਤਾਂ ਧੀਮਾਨ ਸਾਹਿਬ ਬੜੀਆਂ ਬਣਵਾ ਸਕਦੇ ਹਨ। ਅੱਜ ਉਸ ਦੀ ਫਸਲ ਵੇਖੋ, ਨੰਬਰ 1 ਦੀ ਹੈ, ਮੇਰੀ ਤੁਹਾਨੂੰ ਰਿਕੁਐਸਟ ਹੈ ਕਿ ਇਸ ਨੂੰ ਕੰਪਲਸਰੀ ਕਰ ਦਿਓ ਕਿ ਜਿੰਨੀਆਂ ਕੰਬਾਈਨਾਂ ਹਨ, ਉਨ੍ਹਾਂ ਦੇ ਮਗਰ ਐਸ.ਐਮ.ਐਸ. ਲਗਾਉਣੇ ਹਨ। ਅਸੀਂ ਸਾਰੇ ਕਿਸਾਨ ਬਚ ਜਾਵਾਂਗੇ। ਪਲਿਊਸ਼ਨ ਤੋਂ ਵੀ ਬਚ ਜਾਵਾਂਗੇ, ਸਾਰੀਆਂ ਚੀਜ਼ਾਂ ਤੋਂ ਛੁਟਕਾਰਾ ਮਿਲ ਜਾਵੇਗਾ। ਸਪੀਕਰ ਸਾਹਿਬ, ਬਹੁਤ ਪ੍ਰਾਪਤੀਆਂ ਐਗਰੀਕਲਚਰ ਸੈਕਟਰ ਵਿੱਚ ਹੋਈਆਂ ਹਨ ਅਤੇ ਇਸ ਵਾਸਤੇ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਕ੍ਰੈਡਿਟ ਦਿੰਦਾ ਹਾਂ।

ਕੈਪਟਨ ਸਾਹਿਬ ਨੇ ਇੰਡਸਟਰੀ ਵਾਸਤੇ ਬਹੁਤ ਵੱਡੀ ਗੱਲ ਕੀਤੀ ਹੈ। ਕਦੀ ਵੀ ਕੋਈ ਇਕਾਨਮੀ ਫਲੋਰਿਸ਼ ਨਹੀਂ ਕਰ ਸਕਦੀ, ਜਿੰਨੀ ਦੇਰ ਤੱਕ ਉਸ ਦੀ ਇੰਡਸਟਰੀ ਨਹੀਂ ਚਲਦੀ। ਜਿੰਨੇ ਵੀ ਮੁਲਕ ਹਨ, ਤੁਸੀਂ ਦੇਖ ਲਓ। ਮੈਨੂੰ ਯਾਦ ਹੈ, ਮੈਂ ਇੰਡਕਸ਼ਨ ਫਰਨੇਸ ਲਗਾਈ ਸੀ, ਮੈਂ ਅਮਰੀਕਾ ਪੜ੍ਹਨ ਗਿਆ ਸੀ। ਮੇਰੇ ਕੋਲ ਪੰਜ ਕਿੱਲੇ ਥਾਂ ਸੀ ਲੇਕਿਨ ਮੈਂ 2500 ਬੰਦਿਆਂ ਨੂੰ ਮੁਲਾਜ਼ਮਤ ਦਿੰਦਾ ਸੀ। ਮੈਂ ਬਿਜਲੀ ਬੋਰਡ ਨੂੰ 12 ਲੱਖ ਤੋਂ 15 ਲੱਖ ਰੁਪਿਆ ਪ੍ਰਤੀ ਮਹੀਨਾ ਦਿੰਦਾ ਸੀ। ਸੈਂਟਰਲ ਸੇਲਜ਼ ਟੈਕਸ ਵਗੈਰਾ ਅਸੀਂ ਸਰਕਾਰ ਨੂੰ ਦਿੰਦੇ ਸੀ। ਸਿਰਫ ਪੰਜ ਕਿੱਲਿਆਂ ਵਿੱਚ ਛੋਟੀ ਇੰਡਸਟਰੀ ਸੀ ਅਤੇ ਟਰਨਓਵਰ ਕਰੋੜਾਂ ਦੀ ਸੀ, ਹੌਲੀ ਹੌਲੀ ਸਰਕਾਰਾਂ ਬਦਲੀਆਂ, ਬਿਜਲੀ ਇੰਨੀ ਮਹਿੰਗੀ ਹੋ ਗਈ, ਵਾਇਬਿਲਟੀ ਖ਼ਤਮ ਹੋ ਗਈ। ਮੰਡੀ ਗੋਬਿੰਦਗੜ੍ਹ ਵੀ ਬੰਦ ਹੋਣਾ ਸ਼ੁਰੂ ਹੋ ਗਿਆ, ਸਾਡੀ ਫਰਨੇਸ ਵੀ ਬੰਦ ਹੋ ਗਈ। ਲੇਕਿਨ ਮੈਂ ਕੈਪਟਨ ਅਮਰਿੰਦਰ ਸਿੰਘ ਦਾ ਅਤੇ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਬਿਜਲੀ ਦਾ ਰੇਟ 5/- ਰੁਪਏ ਪ੍ਰਤੀ ਯੂਨਿਟ ਦੇਵਾਂਗੇ।(ਥੰਪਿੰਗ) ਇੰਡਸਟਰੀ ਫਿਰ ਆਵੇਗੀ, ਫਿਰ ਲੱਗੇਗੀ ਅਤੇ ਪੰਜਾਬ ਹਮੇਸ਼ਾ ਇਕੱਲਾ ਐਗਰੀਕਲਚਰ ਤੇ ਹੀ ਤਰੱਕੀ ਨਹੀਂ ਕਰੇਗਾ, ਨਾਲ ਹੀ ਇੰਡਸਟਰੀ ਦੇ ਸਿਰ ਤੇ ਵੀ ਤਰੱਕੀ ਕਰੇਗਾ। ਇਸ ਵਾਸਤੇ ਅਸੀਂ ਧੰਨਵਾਦ ਕਰਦੇ ਹਾਂ। ਸਪੀਕਰ ਸਾਹਿਬ, ਮੇਰਾ ਗਲਾ ਸੁੱਕ ਗਿਆ ਹੈ। ਜੇਕਰ ਪਾਣੀ ਮਿਲ ਜਾਵੇ ਤਾਂ ਬਹੁਤ ਵਧੀਆ ਹੈ।

ਸਪੀਕਰ ਸਾਹਿਬ, ਮੈਂ ਬੇਨਤੀ ਕਰਨ ਲੱਗਿਆ ਹਾਂ, ਧੰਨਵਾਦ ਕਰਦਾ ਹਾਂ ਕਿ ਐਜੂਕੇਸ਼ਨ ਸਿਸਟਮ ਨੂੰ ਸੁਧਾਰਨ ਲੱਗੇ ਹਨ। ਅਸੀਂ ਉਸ ਦਿਨ ਐਜੂਕੇਸ਼ਨ ਮਨਿਸਟਰ ਸਾਹਿਬ ਨਾਲ, ਕੈਪਟਨ ਸਾਹਿਬ ਨਾਲ ਅਤੇ ਐਜੂਕੇਸ਼ਨ ਸੈਕਟਰੀ ਦੇ ਨਾਲ ਮੀਟਿੰਗ ਕੀਤੀ ਸੀ। ਇੱਕੋ ਗੱਲ ਕਹੀ ਸੀ, ਪੰਜਾਬੀ ਵਿੱਚ ਇੱਕ ਅਖਾਣ ਹੈ : ਟੁੱਕ ਦਿੰਦਾ ਮੰਦਾ ਤੇ ਮੱਤ ਦਿੰਦਾ ਚੰਗਾ। ਜਦੋਂ ਇਸ ਦੀ ਡੂੰਘਾਈ ਵਿੱਚ ਗਏ ਤਾਂ ਇਸ ਦਾ ਮਤਲਬ ਕੀ ਨਿਕਲਿਆ ਕਿ ਤੁਸੀਂ ਜਿਹੜੀ ਸਾਨੂੰ ਥੋੜ੍ਹੀ ਬਹੁਤ ਟੁੱਕ ਖਾਣ ਲਈ ਦੇ ਦਿੰਦੇ ਹੋ, ਇਹ ਨਹੀਂ ਚਾਹੀਦੀ। ਸਾਨੂੰ ਇੰਨੀ ਕੁ ਸਮਝ, ਅਕਲ ਜਾਂ ਮੱਤ ਦੇ ਦਿਓ ਤਾਂ ਕਿ ਉਸ ਅਕਲ ਮੱਤ ਨਾਲ ਅਸੀਂ ਆਪਣੇ ਪੈਰਾਂ ਤੇ ਖਲ੍ਹੋ ਕੇ ਨੌਕਰੀ ਲੈ ਸਕੀਏ। ਅਸੀਂ ਤੁਹਾਡੇ ਤੋਂ ਮੰਗਣ ਨੂੰ ਤਿਆਰ ਨਹੀਂ, ਇਹ ਗੱਲ ਬਹੁਤ ਵੱਡੀ ਹੈ। ਮੈਂ ਧੰਨਵਾਦ ਕਰਦਾ ਹਾਂ ਕਿ ਕੈਪਟਨ ਸਾਹਿਬ ਨੇ ਸਾਡੇ ਬਾਰਡਰ ਦੇ ਇਲਾਕੇ ਬਾਰੇ ਸੋਚਿਆ ਹੈ। ਉਥੇ ਟੀਚਰ ਵੀ ਮਿਲਣ ਲੱਗੇ ਹਨ, ਸਕੂਲ ਵੀ ਚੱਲ ਪਏ ਹਨ। ਲੇਕਿਨ ਸਾਰਿਆਂ ਨਾਲੋਂ ਵੱਡੀ ਗੱਲ ਜਿਹੜੀ ਹੋਈ ਹੈ, ਉਹ ਹੈ ਕਿ ਐਤਕੀਂ ਨਕਲ ਮਾਰਨ ਨੂੰ ਡਿਸਕਰੇਜ ਕੀਤਾ ਗਿਆ ਹੈ। ਨਕਲ ਇੱਕ ਬਹੁਤ ਬੁਰੀ ਬਿਮਾਰੀ ਹੈ। ਸਾਡੇ ਬੱਚਿਆਂ ਨੂੰ 10ਵੀਂ ਅਤੇ +2 ਦੇ ਸਰਟੀਫਿਕੇਟ ਮਿਲ ਗਏ, ਲੇਕਿਨ ਜਦੋਂ ਉਹ ਸੈਂਟਰ ਵਿੱਚ ਕਿਤੇ ਟੈਸਟ ਦੇਣ ਗਏ ਤਾਂ ਸਾਰੇ ਹੀ ਫੇਲ੍ਹ ਹੋ ਗਏ। ਅਸੀਂ ਫਿਜੀਕਲੀ ਤਾਂ ਤਕੜੇ ਹਾਂ, ਲੇਕਿਨ ਜਦੋਂ ਦਿਮਾਗੀ ਤੌਰ ਤੇ ਲਿਖਣ ਤੇ ਆਏ ਤਾਂ ਅਸੀਂ ਖਤਮ ਹੋ ਗਏ ਹਾਂ। ਅਸੀਂ ਚਾਹੁੰਦੇ ਹਾਂ ਕਿ ਸਾਡੇ ਬੱਚੇ ਪੜ੍ਹ ਲਿਖ ਜਾਣ। ਬਾਰਡਰ ਦਾ ਇਲਾਕਾ ਸਾਰਾ ਹੀ ਨੌਕਰੀਆਂ ਤੇ ਚਲਿਆ ਜਾਵੇਗਾ ਜੇਕਰ ਤੁਸੀਂ ਉਨ੍ਹਾਂ ਦੇ ਬਗੈਰ ਨਕਲ ਤੋਂ ਟੈਸਟ ਲੈ ਕੇ ਪਾਸ ਕਰਵਾਉਣ ਦੀ ਸ਼ਕਤੀ ਉਨ੍ਹਾਂ ਨੂੰ ਦੇ ਦਿਉ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਇਹ ਚੀਜ਼ ਉਨ੍ਹਾਂ ਦੀ ਬਹੁਤ ਵੱਡੀ ਪ੍ਰਾਪਤੀ ਹੈ। ਸ਼੍ਰੀ ਕ੍ਰਿਸ਼ਨ ਕੁਮਾਰ ਜੀ ਬਹੁਤ ਵਧੀਆ ਕੰਮ ਕਰ ਰਹੇ ਹਨ, ਉਹ ਸਾਡੇ ਐਜੂਕੇਸ਼ਨ ਸੈਕਟਰੀ ਹਨ। ਉਨ੍ਹਾਂ ਦਾ ਇਸ ਕੰਮ ਲਈ ਧੰਨਵਾਦ ਹੈ। ਸਪੀਕਰ ਸਾਹਿਬ, ਬਹੁਤ ਹੀ ਖੁਸ਼ੀ ਹੈ ਕਿ ਤੁਸੀਂ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਧੰਨਵਾਦ।

**ਸਰਦਾਰ ਹਰਪ੍ਰਤਾਪ ਸਿੰਘ :** ਸਪੀਕਰ ਸਾਹਿਬ, ਲੇਕਿਨ ਮੈਂ ਇਕ ਗੱਲ ਕੈਪਟਨ ਸਾਹਿਬ ਲਈ ਫਿਰ ਕਹਿਣੀ ਚਾਹੁੰਦਾ ਹਾਂ । ਇੱਕ ਗੱਲ ਕਹਿ ਲੈਣ ਦਿਉ। ਮੈਂ ਅਮਰੀਕਾ ਵਿੱਚ ਪੜ੍ਹਿਆ ਹਾਂ, ਅਸੀਂ ਉਥੇ ਚਲੇ ਗਏ ਸੀ। ਉਥੇ ਇਬਰਾਹਿਮ ਲਿੰਕਨ ਦਾ ਸਟੈਚੂ ਵੇਖਿਆ। ਉਨ੍ਹਾਂ ਨੇ ਇਕ ਗੱਲ ਬਹੁਤ ਵਧੀਆ ਕਹੀ ਸੀ, ਮੈਂ ਉਹ ਗੱਲ ਕਹਿ ਕੇ ਆਪਣੀ ਸਪੀਚ ਖਤਮ ਕਰਾਂਗਾ। (ਪਾਣੀ ਪੀਂਦੇ ਹੋਏ।) ਗੱਲਾਂ ਤਾਂ ਬਹੁਤ ਪਈਆਂ ਹਨ, ਜੇਕਰ ਪਾਣੀ ਦੀ ਬੋਤਲ ਪਹਿਲਾਂ ਆ ਜਾਂਦੀ ਤਾਂ ਹੋਰ ਕੰਮ ਖਿੱਚ ਦੇਣਾ ਸੀ, ਹੋਰ ਕਹਿ ਦਿੰਦੇ। ਸਰਦਾਰ ਮਨਪ੍ਰੀਤ ਸਿੰਘ ਜੀ ਔਰ ਅਸੀਂ, ਉਨ੍ਹਾਂ ਨੇ ਕੀ ਲਿਖਿਆ ਹੈ, ਸਾਡੇ ਮੁੱਖ ਮੰਤਰੀ ਸਾਹਿਬ ਤੇ ਉਹ ਗੱਲ ਢੁੱਕਦੀ ਹੈ। ਇਬਰਾਹਿਮ ਲਿੰਕਨ, ਪ੍ਰੈਜ਼ੀਡੈਂਟ ਆਫ ਅਮੈਰਿਕਾ, ਜਿਸ ਨੇ 1864 ਵਿੱਚ ਬਹੁਤ ਦਮ ਨਾਲ ਸਲੈਵਰੀ ਅਬੌਲਿਸ਼ ਕੀਤੀ। ਉਹ ਕਹਿੰਦੇ ਸੀ:

I do the very best, I know and I will keep on doing so, till the end.

ਇਹ ਉਸ ਨੇ ਲਿਖਿਆ ਸੀ ਔਰ ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਅਜਿਹੇ ਵਿਅਕਤੀ ਹਨ ਜਿਹੜੇ ਇਨ੍ਹਾਂ ਗੱਲਾਂ ਤੇ ਪਹਿਰਾ ਦੇ ਕੇ ਕੰਮ ਕਰ ਰਹੇ ਹਨ। (ਥੰਪਿੰਗ) ਸਾਨੂੰ ਨਹੀਂ ਪਤਾ ਕਿ ਮਾਲਵੇ ਦਾ ਕੀ ਹੈ, ਲੇਕਿਨ ਮਾਝੇ ਦਾ ਇਲਾਕਾ ਅੱਜ ਵੀ ਇੱਕ ਗੱਲ ਕਹਿੰਦਾ ਹੈ ਕਿ ਕੈਪਟਨ ਅਮਰਿੰਦਰ ਸਿੰਘ, ਉਹ ਜੱਟ ਹਮੇਸ਼ਾ ਸੱਚ ਬੋਲਦਾ ਹੈ। ਜਿਹੜੀਆਂ ਗੱਲਾਂ ਤੁਸੀਂ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਕਰਦੇ ਹੋ ਕਿ ਵਾਅਦੇ ਪੂਰੇ ਕਰੋ, ਮੈਂ ਤਾਂ ਹੈਰਾਨ ਹਾਂ, ਪਿਛਲੇ 10 ਸਾਲਾਂ ਵਿੱਚ ਕਰਜ਼ਾ ਤੁਸੀਂ ਚੜ੍ਹਾਓ ਅਤੇ 6 ਮਹੀਨਿਆਂ ਦੇ ਵਿੱਚ-ਵਿੱਚ ਸਾਨੂੰ ਆਖੋ ਕਿ ਕਰਜ਼ਾ ਲਾਹ ਦਿਉ। ਕਰਜ਼ੇ ਲਈ ਤੁਸੀਂ ਜ਼ਿੰਮੇਵਾਰ ਹੋ ਜਿਨ੍ਹਾਂ ਨੇ ਸਾਡੇ ਤੇ ਕਰਜ਼ਾ ਚੜ੍ਹਾਇਆ ਹੈ। ਤੁਸੀਂ ਆਪਣੀ ਪੀੜ੍ਹੀ ਥੱਲੇ ਸੋਟਾ ਮਾਰੋ। ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ । ਸ਼ੁਕਰੀਆ ਜੀ। (ਥੰਪਿੰਗ)

**ਸਰਦਾਰ ਬਲਦੇਵ ਸਿੰਘ (ਜੈਤੋ, ਐਸ.ਸੀ.) :** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਸਮਾਂ ਦਿੱਤਾ ਹੈ। ਰਾਜਪਾਲ ਜੀ ਦਾ ਜੋ ਭਾਸ਼ਣ ਹੈ, ਉਸ ਵਿੱਚ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਭਾਵ ਐਸ.ਸੀ. ਲੋਕਾਂ ਦੀ ਬਹੁਤ ਘੱਟ ਗੱਲ ਹੋਈ ਹੈ। ਮੈਂ ਇਸ ਪਵਿੱਤਰ ਸਦਨ ਦੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ....

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਆਮ ਆਦਮੀ ਪਾਰਟੀ ਦੇ 4-5 ਬੁਲਾਰੇ ਬੋਲ ਲਏ ਹਨ ਅਤੇ ਕਾਂਗਰਸ ਦੇ ਵੀ ਬੋਲ ਲਏ ਹਨ ਪ੍ਰੰਤੂ ਸਾਡੀ ਪਾਰਟੀ ਦੇ ਦੋ ਬੁਲਾਰੇ ਹੀ ਬੋਲੇ ਹਨ।

**ਮਾਨਯੋਗ ਸਪੀਕਰ:** ਇਹ ਟਾਈਮ ਦੇ ਮੁਤਾਬਕ ਹੈ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਸਾਡਾ ਟਾਈਮ ਕਿੰਨਾ ਹੋਇਆ ਹੈ ਜੀ? ਤੁਸੀਂ ਦੇਖੋ ਕਿ 44 ਮਿੰਟ ਦੇ ਵਿੱਚੋਂ ਮੇਰਾ ਖਿਆਲ ਹੈ ਕਿ ਅਸੀਂ 20 ਕੁ ਮਿੰਟ ਲਈ ਹੀ ਬੋਲੇ ਹਾਂ ਜੀ।

**ਮਾਨਯੋਗ ਸਪੀਕਰ:** ਨਹੀਂ ਜੀ। ਅਜਿਹਾ ਨਹੀਂ ਹੈ।

**ਸਰਦਾਰ ਬਲਦੇਵ ਸਿੰਘ:** ਸਪੀਕਰ ਸਾਹਿਬ, ਮੇਰਾ ਟਾਈਮ ਨੋਟ ਕਰ ਲਉ ਜੀ, ਜਿਹੜਾ ਵੀ ਕੋਈ ਵਿੱਚੋਂ ਬੋਲੇਗਾ, ਉਹ ਟਾਈਮ ਮੈਨੂੰ ਦੇ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਢੀਂਡਸਾ ਸਾਹਿਬ, ਅਜੇ ਤੁਹਾਡੇ ਇੱਕ ਬੁਲਾਰੇ ਨੇ ਬੋਲਣਾ ਹੈ। ਤੁਹਾਡੇ ਗੁਰਪ੍ਰਤਾਪ ਸਿੰਘ ਵਡਾਲਾ ਸਾਹਿਬ ਨੇ ਅਜੇ ਬੋਲਣਾ ਹੈ। ਇੱਥੇ ਇੱਕ-ਇੱਕ ਮਿੰਟ ਦਾ ਹਿਸਾਬ ਹੈ।

**ਸਰਦਾਰ ਬਲਦੇਵ ਸਿੰਘ:** ਸਪੀਕਰ ਸਾਹਿਬ, ਮੇਰੀ ਪੁਰਜ਼ੋਰ ਅਪੀਲ ਹੈ ਕਿ ਮੈਂ ਲਗਭਗ ਸਾਲ ਤੋਂ ਵੇਖ ਰਿਹਾ ਹਾਂ ਔਰ ਚੁੱਪ ਕਰਕੇ ਮਗਰ ਬੈਠਾ ਵੀ ਰਹਿੰਦਾ ਹਾਂ। ਮੈਂ ਦੇਖੀ ਵੀ ਜਾਂਦਾ ਹਾਂ ਕਿ ਸਾਡੀ ਗੱਲ ਵੀ ਕੋਈ ਕਰਦਾ ਹੈ ਕਿ ਨਹੀਂ ਕਰਦਾ। ਜਦੋਂ ਅਸੀਂ ਗੱਲ ਕਰਨ ਲਗਦੇ ਹਾਂ ਤਾਂ ਫਿਰ ਵਿੱਚੋਂ ਟੋਕਦੇ ਹਨ। ਮੈਂ ਐਸ.ਸੀ. ਲੋਕਾਂ ਦੀ ਗੱਲ ਕਰਨ ਲੱਗਾ ਹਾਂ। ਪਰਮਿੰਦਰ ਢੀਂਡਸਾ ਜੀ, ਤੁਹਾਨੂੰ 20-25 ਸਾਲ ਬੋਲਦਿਆਂ ਨੂੰ ਹੋ ਗਏ ਹਨ, ਤੁਸੀਂ ਬਹੁਤ ਬੋਲ ਲਿਆ ਹੈ, ਹੁਣ ਸਾਨੂੰ ਵੀ ਬੋਲ ਲੈਣ ਦਿਉ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਬੈਠੇ-ਬੈਠੇ):** ਮੈਂ ਤੁਹਾਨੂੰ ਤਾਂ ਨਹੀਂ ਰੋਕਣ ਲੱਗਾ।

**ਸਰਦਾਰ ਬਲਦੇਵ ਸਿੰਘ:** ਤੁਸੀਂ ਫਿਰ ਮੇਰੇ ਤੋਂ ਬਾਅਦ ਵਿੱਚ ਗੱਲ ਕਰਦੇ। ਸਪੀਕਰ ਸਾਹਿਬ, ਐਸ.ਸੀ. ਲੋਕਾਂ ਤੇ ਕੈਂਚੀ ਕਿਵੇਂ ਲੱਗ ਰਹੀ ਹੈ, ਮੈਂ ਇਸ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਗਰੀਬ ਲੋਕਾਂ ਦਾ ਬਿਜਲੀ ਦਾ ਜਿਹੜਾ 200 ਯੂਨਿਟ ਮੁਆਫ ਕੀਤਾ ਸੀ, ਸਰਕਾਰ ਕੈਂਚੀ ਕਿਵੇਂ ਲਗਾਉਂਦੀ ਹੈ, ਉਸ ਗੱਲ ਵੱਲ ਮੈਂ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਸ ਦੇ ਵਿੱਚ ਸ਼ਰਤ ਲਗਾ ਦਿੱਤੀ ਕਿ ਸਾਲ ਦੇ ਵਿੱਚ 3000 ਯੂਨਿਟਸ ਤੋਂ ਇੱਕ ਯੂਨਿਟ ਵੀ ਵੱਧ ਖਪਤ ਨਹੀਂ ਹੋਣੀ ਚਾਹੀਦੀ। ਬੜੀ ਹੈਰਾਨੀ ਹੁੰਦੀ ਹੈ ਕਿ ਜਿਨ੍ਹਾਂ ਲੋਕਾਂ ਨੇ ਤੁਹਾਨੂੰ ਜਿਤਾ ਕੇ ਭੇਜਿਆ ਹੈ, ਚਾਹੇ ਅਕਾਲੀ ਹੋਣ ਜਾਂ ਕਾਂਗਰਸੀ ਹੋਣ ਅਤੇ ਚਾਹੇ ਆਮ ਆਦਮੀ ਪਾਰਟੀ ਹੋਵੇ। ਅਸੀਂ ਉਨ੍ਹਾਂ ਲੋਕਾਂ ਦੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ ਹਾਂ। ਉਨ੍ਹਾਂ ਤੇ ਕੈਂਚੀ ਕਿਵੇਂ ਲਗ ਰਹੀ ਹੈ। ਉਨ੍ਹਾਂ ਦੀ ਗੱਲ ਵੀ ਸੁਣਨ ਨੂੰ ਤਿਆਰ ਨਹੀਂ। ਬਹੁਤ ਸਾਰੇ ਲੋਕਾਂ ਦੀ ਜਿਹੜੀ 200 ਯੂਨਿਟ ਬਿਜਲੀ ਮੁਆਫ ਹੈ, ਉਹ ਵੀ ਕੱਟੀ ਜਾ ਰਹੀ ਹੈ।

ਸਪੀਕਰ ਸਾਹਿਬ, ਅਗਲੀ ਬੇਨਤੀ ਹੈ ਕਿ ਰਾਜਪਾਲ ਜੀ ਦੇ ਪਿਛਲੇ ਭਾਸ਼ਣ ਵਿੱਚ ਕਿਹਾ ਗਿਆ ਸੀ ਕਿ ਪ੍ਰਾਈਵੇਟ ਨੌਕਰੀਆਂ ਦੇ ਵਿੱਚ ਰਿਜ਼ਰਵੇਸ਼ਨ ਦੇਵਾਂਗੇ। ਇੱਕ ਸਾਲ ਹੋ ਗਿਆ, ਪ੍ਰਾਈਵੇਟ ਅਦਾਰਿਆਂ ਵਿੱਚ ਅਨੁਸੂਚਿਤ ਜਾਤੀਆਂ ਨੂੰ 25 ਫੀਸਦੀ ਰਿਜ਼ਰਵੇਸ਼ਨ ਮਿਲਣੀ ਚਾਹੀਦੀ ਹੈ, ਉਹ ਨਹੀਂ ਮਿਲ ਰਹੀ। ਅਗਲੀ ਬੇਨਤੀ ਹੈ ਕਿ ਮਿਤੀ 10.10.2014 ਦੇ ਦਫਤਰੀ ਗੈਰ ਸੰਵਿਧਾਨਕ ਪੱਤਰ ਨੂੰ ਰੱਦ ਕੀਤਾ ਜਾਵੇ ਅਤੇ 85ਵੀਂ ਸੋਧ ਲਾਗੂ ਕੀਤੀ ਜਾਵੇ ਤਾਂ ਕਿ ਜੋ ਸਾਡੇ ਪੱਛੜੇ ਹੋਏ ਮੁਲਾਜ਼ਮ ਹਨ, ਉਨ੍ਹਾਂ ਨੂੰ ਇਨਸਾਫ ਮਿਲ ਸਕੇ। ਬਾਬਾ ਸਾਹਿਬ ਅੰਬੇਡਕਰ ਜੀ ਨੇ 25 ਫੀਸਦੀ ਰਿਜ਼ਰਵੇਸ਼ਨ ਦਿੱਤੀ ਸੀ ਤਾਂ ਕਿਹਾ ਸੀ ਕਿ 10 ਸਾਲਾਂ ਬਾਅਦ ਰਿਜ਼ਰਵੇਸ਼ਨ ਖਤਮ ਕਰ ਦਿਓ। 70 ਸਾਲ ਹੋ ਗਏ, ਹਰ ਵਾਰ 10 ਸਾਲਾਂ ਲਈ ਵਧਾ ਦਿੰਦੇ ਹਨ। ਬਾਬਾ ਸਾਹਿਬ ਨੇ ਕਿਹਾ ਸੀ ਕਿ 10 ਸਾਲਾਂ ਵਿੱਚ ਗਰੀਬ ਲੋਕਾਂ ਨੂੰ ਬਰਾਬਰ ਲੈ ਆਓ ਪਰ ਕੋਈ ਵੀ ਸਰਕਾਰ ਇਹ ਸੁਣਨ ਨੂੰ ਤਿਆਰ ਹੀ ਨਹੀਂ, ਅਜਿਹਾ ਕਰਨਾ ਤਾਂ ਬਹੁਤ ਦੂਰ ਦੀ ਗੱਲ ਹੈ। ਮੈਂ ਸਦਨ ਰਾਹੀਂ ਬੇਨਤੀ ਕਰਦਾ ਹਾਂ ਕਿ 85ਵੀਂ ਸੋਧ ਨੂੰ ਲਾਗੂ ਕੀਤਾ ਜਾਵੇ। ਅਗਲੀ ਬੇਨਤੀ ਹੈ ਕਿ ਜਿੰਨੇ ਵੀ ਪ੍ਰਾਈਵੇਟ ਅਦਾਰੇ ਹਨ, ਕਾਲਜ ਹਨ, ਨਰਸਿੰਗ ਕਾਲਜ ਹਨ ਅਤੇ ਲਾਅ ਕਾਲਜ ਹਨ, ਉਥੇ ਗਰੀਬ ਬੱਚਿਆਂ ਨੂੰ ਐਡਮਿਸ਼ਨ ਦੇਣੇ ਵੇਲੇ ਕਿਹਾ ਜਾਂਦਾ ਹੈ ਕਿ ਤੁਹਾਨੂੰ ਫੀਸ ਦੇਣ ਦੀ ਲੋੜ ਨਹੀਂ, ਅਸੀਂ ਵਜ਼ੀਫੇ ਵਿੱਚੋਂ ਕੱਟ ਲਵਾਂਗੇ ਪਰ ਜਦੋਂ ਪੇਪਰ ਨੇੜੇ ਆਉਂਦੇ ਹਨ ਤਾਂ ਫਿਰ ਉਨ੍ਹਾਂ ਨੂੰ ਤੰਗ ਪ੍ਰੇਸ਼ਾਨ ਕੀਤਾ ਜਾਂਦਾ ਹੈ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਵਿਦਿਆਰਥੀਆਂ ਦਾ ਵਜ਼ੀਫਾ ਵੀ ਖਾ ਜਾਂਦੇ ਹਨ ਅਤੇ ਉਨ੍ਹਾਂ ਤੋਂ ਫੀਸਾਂ ਵੀ ਲੈ ਲੈਂਦੇ

[ਸਰਦਾਰ ਬਲਦੇਵ ਸਿੰਘ]
ਹਨ। ਇਹ ਬਹੁਤ ਦੁੱਖ ਦੀ ਗੱਲ ਹੈ। ਮੈਂ ਸਦਨ ਰਾਹੀਂ ਬੇਨਤੀ ਕਰਦਾ ਹਾਂ ਕਿ ਰਾਜ ਦੇ ਸਾਰੇ ਪ੍ਰਾਈਵੇਟ ਵਿਦਿਅਕ ਅਦਾਰਿਆਂ ਦਾ ਆਡਿਟ ਕੀਤਾ ਜਾਵੇ ਤਾਂ ਜੋ ਤੁਹਾਨੂੰ ਪਤਾ ਲੱਗੇ ਕਿ ਕਿੱਥੇ-ਕਿੱਥੇ ਵਜ਼ੀਫਾ ਖਾਧਾ ਜਾ ਰਿਹਾ ਹੈ। ਰਾਏਕੋਟ ਵਿਚ ਨਰਸਿੰਗ ਕਾਲਜ ਵਿੱਚ ਇੱਕ ਬੱਚੀ ਨੂੰ ਬਹੁਤ ਤੰਗ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ। ਉਸ ਬੱਚੀ ਦਾ ਦੋ ਕਾਲਜਾਂ ਵਿੱਚ ਨਾਮ ਲਿਖਿਆ ਹੋਇਆ ਹੈ। ਇਹ ਛਾਣਬੀਣ ਕਰਕੇ ਤੁਹਾਨੂੰ ਦੱਸਾਂਗੇ। ਜਿਵੇਂ ਮੰਡਲ ਕਮਿਸ਼ਨ ਦੀ ਰਿਪੋਰਟ ਹੈ, ਇੱਥੇ ਬਹੁਤ ਸਾਰੇ ਸਾਥੀ ਸੋਚਦੇ ਹੋਣਗੇ ਕਿ ਐਸ.ਸੀਜ਼ ਨੂੰ ਹੋਰ ਰਿਜ਼ਰਵੇਸ਼ਨ ਦੇਈ ਜਾਂਦੇ ਹਨ। ਬੈਕਵਰਡ ਕਲਾਸ ਦੇ ਲੋਕਾਂ ਦੀ 52% ਅਬਾਦੀ ਹੈ। ਮੰਡਲ ਕਮਿਸ਼ਨ ਦੀ ਰਿਪੋਰਟ ਅਨੁਸਾਰ 27 ਫੀਸਦੀ ਰਿਜ਼ਰਵੇਸ਼ਨ ਦਿੱਤੀ ਗਈ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿੱਚ ਮੈਨੂੰ ਲਗਦਾ ਹੈ ਕਿ ਕੇਵਲ 5 ਫੀਸਦੀ ਰਿਜ਼ਰਵੇਸ਼ਨ ਦੇ ਰਹੇ ਹਨ ਜੋ ਕਿ ਬੜੇ ਦੁੱਖ ਦੀ ਗੱਲ ਹੈ।

ਸਪੀਕਰ ਸਾਹਿਬ, ਅਗਲੀ ਬੇਨਤੀ ਹੈ ਕਿ ਸਰਕਾਰ ਕਿਸਾਨਾਂ ਦੀਆਂ ਮੋਟਰਾਂ ਤੇ ਮੀਟਰ ਲਗਾਉਣ ਜਾ ਰਹੀ ਹੈ। ਇੱਕ ਪਾਸੇ ਕਹਿੰਦੇ ਹਨ ਕਿ ਫਰੀ ਬਿਜਲੀ ਦੇਣੀ ਹੈ ਅਤੇ ਦੂਜੇ ਪਾਸੇ ਕਹਿੰਦੇ ਹਨ ਕਿ ਮੀਟਰ ਲਗਾਉਣੇ ਹਨ। ਕਹਿੰਦੇ ਕਿ ਬਿਲ ਨਹੀਂ ਆਉਣੇ, ਜੇਕਰ ਬਿਲ ਨਹੀਂ ਆਉਣੇ ਤਾਂ ....

**ਸਰਦਾਰ ਹਰਪ੍ਰਤਾਪ ਸਿੰਘ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਅਜਨਾਲਾ ਸਾਹਿਬ, ਦੱਸੋ ।

**ਸਰਦਾਰ ਹਰਪ੍ਰਤਾਪ ਸਿੰਘ :** ਸਪੀਕਰ ਸਾਹਿਬ, ਇਹ ਗਲਤ ਬੋਲ ਰਹੇ ਹਨ। ਵਰਲਡ ਬੈਂਕ ਦੀ ਸਕੀਮ ਹੈ, ਇਹ ਵਾਲੰਟੀਅਰ ਸਕੀਮ ਹੈ। ਜੋ ਜੁਆਇੰਨ ਕਰੇਗਾ, ਉਸ ਨੂੰ ਸਬਸਿਡੀ ਮਿਲੇਗੀ। ਜੇਕਰ ਉਸ ਤੋਂ ਬਿਲ ਘੱਟ ਹੈ ਤਾਂ ਉਸ ਨੂੰ ਪੈਸੇ ਕੰਪਨਸੇਟ ਹੋਣਗੇ। ਮੰਨ ਲਵੋ ਜੇਕਰ ਬਿਲ 1500 ਰੁਪਿਆ ਆਵੇਗਾ, ਪਹਿਲਾਂ ਜੇ ਉਸ ਵਾਸਤੇ 2000 ਰੁਪਿਆ ਦਿੰਦਾ ਸੀ ਤਾਂ ਬਾਕੀ ਦਾ 500 ਉਸ ਦੀ ਜੇਬ ਵਿੱਚ ਹੀ ਜਾਏਗਾ। ਪਹਿਲਾਂ ਤੁਸੀਂ ਚੰਗੀ ਤਰ੍ਹਾਂ ਪੜ੍ਹ ਕੇ ਆਓ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ:** ਬੋਲ ਲੈਣ ਦਿਓ ਜੀ। ਥੋੜ੍ਹਾ ਟਾਈਮ ਹੈ। ਇਨ੍ਹਾਂ ਨੂੰ Interrupt ਨਾ ਕਰੋ। ਮੈਂ ਕਿਹਾ ਜੀ ਕਿ Interrupt ਨਾ ਕਰੋ।

**ਸਰਦਾਰ ਬਲਦੇਵ ਸਿੰਘ:** ਪਲੀਜ਼ ਜੀ, ਮੈਂ ਬੇਨਤੀ ਕਰ ਰਿਹਾ ਹਾਂ ਕਿ ਮੈਂ ਸਦਨ ਦੇ ਵਿੱਚ ਪਹਿਲੀ ਵਾਰ ਬੋਲ ਰਿਹਾ ਹਾਂ । ਮੈਨੂੰ ਪਿਛਲੇ ਸਮੇਂ ਦੇ ਵਿੱਚ ਬੋਲਣ ਦਾ ਸਮਾਂ ਨਹੀਂ ਦਿੱਤਾ ਗਿਆ। ਚੋਣ ਵਾਅਦੇ ਦੇ ਮੁਤਾਬਿਕ ਕਾਂਗਰਸ ਸਰਕਾਰ ਜਿਹੜੀ ਬਣੀ ਹੈ, ਉਹ ਗਰੀਬਾਂ ਨਾਲ ਧੋਖਾ ਕਰਕੇ ਆਈ ਹੈ। ਕਹਿੰਦੇ 51,000 ਰੁਪਏ ਸ਼ਗਨ ਸਕੀਮ ਦੇ ਦਿਆਂਗੇ। (ਵਿਘਨ) ਸੁਣਨ ਦੀ ਸਮਰੱਥਾ ਰੱਖੋ। ਮੈਂ ਪਹਿਲੀ ਵਾਰ ਬੋਲ ਰਿਹਾ ਹਾਂ, ਹੋ ਸਕਦਾ ਹੈ ਕਿ ਗਲਤ ਵੀ ਬੋਲ ਜਾਵਾਂ।

**ਮਾਨਯੋਗ ਸਪੀਕਰ:** ਪਹਿਲੀ ਵਾਰ ਬੋਲ ਰਹੇ ਹਨ। ਪਹਿਲੀ ਵਾਰ ਬੋਲ ਰਹੇ ਹਨ। ਹਾਂ ਜੀ, ਬੋਲੋ ਜੀ।

**ਸਰਦਾਰ ਬਲਦੇਵ ਸਿੰਘ:** ਇਹ ਸ਼ਗਨ ਸਕੀਮ ਲਈ 51,000/- ਰੁਪਏ ਦਾ ਵਾਅਦਾ ਕਰਕੇ ਆਏ ਸੀ। ਇੱਥੇ ਰਾਜਪਾਲ ਜੀ ਨੇ ਭਾਸ਼ਣ ਦਿੱਤਾ ਕਿ 21,000/- ਰੁਪਏ ਸ਼ਗਨ ਸਕੀਮ ਤਹਿਤ ਦੇਣੇ ਹਨ। ਸਾਡੇ ਮਾਨਯੋਗ ਮੰਤਰੀ ਸਰਦਾਰ ਸਾਧੂ ਸਿੰਘ ਧਰਮਸੋਤ ਜੀ ਬੈਠੇ ਹਨ। ਇਨ੍ਹਾਂ ਨੇ ਪਿਛਲੇ ਸੈਸ਼ਨ ਦੇ ਵਿੱਚ ਵਾਅਦਾ ਕੀਤਾ ਸੀ ਕਿ ਦਸੰਬਰ ਤੱਕ ਸਾਰਿਆਂ ਨੂੰ ਪਿਛਲੀ ਸ਼ਗਨ ਸਕੀਮ ਦੇ ਪੈਸੇ ਦੇ ਦਿਆਂਗੇ।

**ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ:** ਸਪੀਕਰ ਸਾਹਿਬ, ਦੇ ਦਿੱਤੇ ਹਨ ਜੀ।

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਪਹਿਲੀ ਵਾਰ ਬੋਲ ਰਹੇ ਹਨ, ਪਲੀਜ਼ ਬੋਲਣ ਦਿਓ ਜੀ।

**ਸਰਦਾਰ ਬਲਦੇਵ ਸਿੰਘ:** ਮਾਨਯੋਗ ਸਪੀਕਰ ਸਾਹਿਬ, 51,000/- ਰੁਪਏ ਤੋਂ ਘਟਾ ਕੇ ਜਿਹੜਾ 21,000/- ਹਜ਼ਾਰ ਕੀਤਾ ਹੈ ਤੇ ਜਦੋਂ ਦਾ 21,000/- ਰੁਪਏ ਕੀਤਾ ਹੈ, ਉਦੋਂ ਦੀ ਹਾਲੇ ਤੱਕ ਸ਼ਗਨ ਸਕੀਮ ਨਹੀਂ ਮਿਲੀ ਹੈ। ਅੱਜ ਕਹਿੰਦੇ ਹਨ ਕਿ ਅੱਜ ਪੈਸਾ ਪਾ ਦਿੱਤਾ ਹੈ। ਗਰੀਬੀ ਰੇਖਾ ਤੋਂ ਥੱਲੇ ਮਜ਼ਦੂਰਾਂ ਤੇ ਕਿਸਾਨਾਂ ਦੇ ਕਰਜ਼ੇ ਮੁਆਫ ਕਰਨ ਬਾਰੇ ਤੁਸੀਂ ਲੋਕਾਂ ਨਾਲ ਵਾਅਦਾ ਕਰਕੇ ਆਏ ਸੀ। ਉਨ੍ਹਾਂ ਮਜ਼ਦੂਰਾਂ ਬਾਰੇ ਜਿਨ੍ਹਾਂ ਨੇ ਤੁਹਾਨੂੰ ਇੱਥੇ ਪਹੁੰਚਾਇਆ ਹੈ, ਉਨ੍ਹਾਂ ਦੀ ਵੀ ਗੱਲ ਸੁਣਨੀ ਚਾਹੀਦੀ ਹੈ।

ਸਪੀਕਰ ਸਾਹਿਬ, ਮੈਂ ਅਗਲੀ ਬੇਨਤੀ ਰਾਈਟ ਟੂ ਐਜੂਕੇਸ਼ਨ ਐਕਟ ਦੀ ਕਰਨੀ ਚਾਹਾਂਗਾ। ਇਸ ਦੇ ਵਿੱਚ ਕੇਂਦਰ ਸਰਕਾਰ ਵੱਲੋਂ ਸਾਲ 2009 ਦੇ ਵਿੱਚ ਪ੍ਰਾਈਵੇਟ ਸਕੂਲਾਂ ਨੂੰ ਇਹ ਹਦਾਇਤਾਂ ਹੋਈਆਂ ਸਨ ਕਿ ਤੁਸੀਂ 25% ਐਸ.ਸੀ. ਬੱਚਿਆਂ ਨੂੰ ਐਡਮਿਸ਼ਨ ਦੇਣੀ ਹੈ। ਉਨ੍ਹਾਂ ਦਾ ਸਾਰਾ ਖਰਚਾ ਸੈਂਟਰ ਗੌਰਮਿੰਟ ਦੇਵੇਗੀ ਪਰ ਪੰਜਾਬ ਸਰਕਾਰ ਨੇ ਪਿਛਲੇ ਦਿਨੀਂ ਕੀ ਕੀਤਾ ਹੈ, ਇਹ ਪਿਛਲੀ ਸਰਕਾਰ ਨੇ ਕੀਤਾ ਹੈ ਪਰ ਮੈਂ ਸਾਹਮਣੇ ਜਿਹੜੇ ਸਾਥੀ ਬੈਠੇ ਹਨ, ਉਨ੍ਹਾਂ ਨੂੰ ਪੁੱਛ ਲੈਂਦਾ ਹਾਂ ਕਿ ਹੁਣ ਤੁਸੀਂ ਠੀਕ ਕਰ ਦੇਵੋ। ਜੇਕਰ ਉਨ੍ਹਾਂ ਨੇ ਗਲਤ ਕਰ ਦਿੱਤਾ ਤਾਂ ਤੁਸੀਂ ਠੀਕ ਕਰ ਲਵੋ। ਜੇ ਉਨ੍ਹਾਂ ਲੋਕਾਂ ਨੂੰ ਉਪਰ ਲੈ ਕੇ ਆਉਣ ਦੀ ਗੱਲ ਕਰਦੇ ਹੋ ਤਾਂ ਜਿਹੜੀ ਪੰਜਾਬ ਗੌਰਮਿੰਟ ਨੇ ਸ਼ਰਤ ਲਾਈ ਹੈ, ਸ਼ਰਤ ਇਹ ਹੈ ਕਿ ਸਰਕਾਰੀ ਸਕੂਲਾਂ ਤੋਂ ਐਨ.ਓ.ਸੀ. ਲੈ ਆਓ।

**ਮਾਨਯੋਗ ਸਪੀਕਰ:** ਚਲੋ ਜੀ, ਹੁਣ ਤਾਂ ਵਾਈਂਡ-ਅੱਪ ਕਰ ਲਵੋ ਜੀ। ਵਾਈਂਡ-ਅਪ ਕਰੋ ਜੀ।

**ਸਰਦਾਰ ਬਲਦੇਵ ਸਿੰਘ:** ਇਹ ਕਹਿ ਦਿੱਤਾ ਗਿਆ ਕਿ ਸਰਕਾਰੀ ਸਕੂਲਾਂ ਤੋਂ ਤੁਸੀਂ ਐਨ.ਓ.ਸੀ ਲੈ ਕੇ ਆਓ। ਤੁਸੀਂ ਜਿਹੜੀ ਐਨ.ਓ.ਸੀ. ਦੀ ਸ਼ਰਤ ਲਾਈ ਹੈ, ਉਸ ਨੂੰ ਖਤਮ ਕਰ ਦਿਓ। ਇਸ ਤੇ ਪੰਜਾਬ ਸਰਕਾਰ ਦਾ ਕੁਝ ਨਹੀਂ ਲੱਗਣਾ। ਕੋਈ ਵੀ ਸਰਕਾਰੀ ਸਕੂਲ, ਕੋਈ ਲਿਖ ਕੇ ਐਨ.ਓ.ਸੀ. ਨਹੀਂ ਦੇਵੇਗਾ ਕਿ ਸਾਡੇ ਕੋਲ ਸੀਟ ਨਹੀਂ ਹੈ, ਤੂੰ ਭਾਈ ਫਲਾਣੇ ਸਕੂਲ ਵਿੱਚ ਜਾ ਕੇ ਲਗ ਜਾ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਦੇ ਰਾਹੀਂ ਰਾਸ਼ਨ ਕਾਰਡ ਦੀ ਗੱਲ ਕਰਾਂਗਾ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਨਹੀਂ ਜੀ, ਅਕਾਲੀ ਦਲ ਦਾ ਟਾਈਮ ਹੈ। ਹਾਲੇ ਡੈਨੀ ਜੀ ਨੇ ਵੀ ਬੋਲਣਾ ਹੈ।

**ਸਰਦਾਰ ਬਲਦੇਵ ਸਿੰਘ:** ਸਪੀਕਰ ਸਾਹਿਬ, ਗਰੀਬ ਲੋਕਾਂ ਦੇ ਰਾਸ਼ਨ ਕਾਰਡ ਕੱਟੇ ਜਾ ਰਹੇ ਹਨ। ਗਰੀਬ ਲੋਕਾਂ ਨੂੰ ਜਿਹੜੀ ਆਟਾ-ਦਾਲ ਦੀ ਸਕੀਮ ਮਿਲਦੀ ਹੈ, ਉਹ ਕੱਟੀ ਜਾ ਰਹੀ ਹੈ। ਕੌਣ ਕੱਟ ਰਿਹਾ ਹੈ? ਮੈਨੂੰ ਤਾਂ ਲਗਦਾ ਹੈ ਕਿ ਅਕਾਲੀ ਸਰਪੰਚ ਜ਼ਿਆਦਾ ਹਨ ਜਿਹੜੇ ਕੱਟ ਰਹੇ ਹਨ। ਪਰ ਸੋਚ ਲਓ ਭਾਈ, ਜੇ ਤੁਸੀਂ ਅਗਾਂਹ ਵਾਸਤੇ ਪਿੰਡਾਂ ਵਿੱਚ ਵੜਨਾ ਹੈ ਤਾਂ ਉਹ ਜਿਹੜੇ ਗਰੀਬ ਲੋਕ ਹਨ, ਜਿਨ੍ਹਾਂ ਦੇ ਕਾਰਡ ਕੱਟੇ ਹੋਏ ਹਨ, ਉਨ੍ਹਾਂ ਦੇ ਕਾਰਡ ਦਬਾ-ਦਬ ਬਣਾਏ ਜਾਣ। ਪੈਨਸ਼ਨਾਂ ਵਾਲੇ ਲੋਕ ਤਾਂ ਆਪ ਰੋਂਦੇ ਹਨ ਕਿ ਸਾਡੀਆਂ ਪੈਨਸ਼ਨਾਂ ਕੱਟੀਆਂ ਜਾ ਰਹੀਆਂ ਹਨ। ਮੇਰੀ ਹੱਥ ਬੰਨ ਕੇ ਬੇਨਤੀ ਹੈ ਕਿ ਆਉਣ ਵਾਲਾ ਸਮਾਂ ਬਚਾ ਲਓ।

ਸਪੀਕਰ ਸਾਹਿਬ, ਆਖਰੀ ਪੁਆਇੰਟ ਹੈ ਜੀ ਕਿ ਮਨਰੇਗਾ ਦੇ ਵਿੱਚ ਬਹੁਤ ਜ਼ਿਆਦਾ ਘਪਲਾ ਹੈ। ਇੱਥੇ ਮੰਤਰੀ ਜੀ ਬੈਠੇ ਹਨ, ਜਿੰਨੇ ਮੇਰੇ ਸਾਥੀ ਬੈਠੇ ਹਨ, ਮੈਂ ਉਨ੍ਹਾਂ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਮਨਰੇਗਾ ਦੇ ਵਿੱਚ ਬਹੁਤ ਸਾਰਾ ਘਪਲਾ ਹੈ। 40% ਤੋਂ ਲੈ ਕੇ 50% ਤੱਕ ਜਾਅਲੀ ਨਾਂ ਪਾਏ ਹੋਏ ਹਨ। ਜਿਨ੍ਹਾਂ ਦੇ ਘਰਾਂ ਵਿੱਚ ਗੱਡੀਆਂ ਖੜ੍ਹੀਆਂ ਹਨ, ਮੋਟਰਾਂ ਖੜ੍ਹੀਆਂ ਹਨ ਤੇ ਜਿਨ੍ਹਾਂ ਨੇ ਵੱਡੀਆਂ-ਵੱਡੀਆਂ ਕੋਠੀਆਂ ਪਾਈਆਂ ਹੋਈਆਂ ਹਨ, ਉਨ੍ਹਾਂ ਦਾ ਨਾਂ ਮਨਰੇਗਾ ਦੇ ਵਿੱਚ ਚਲ ਰਿਹਾ ਹੈ। ਜਿੰਨਾ ਮਨਰੇਗਾ ਦੇ ਵਿੱਚ ਪੈਸਾ ਆਉਂਦਾ ਹੈ, ਉਹ ਇਨ੍ਹਾਂ ਲੋਕਾਂ ਦੇ ਖਾਤੇ ਦੇ ਵਿੱਚ ਪਹਿਲਾਂ ਆ ਜਾਂਦਾ ਹੈ, ਜਿਹੜੇ ਵਿਚਾਰੇ ਕੰਮ ਕਰਦੇ ਹਨ, ਉਨ੍ਹਾਂ ਦੇ ਖਾਤੇ ਵਿੱਚ ਨਹੀਂ ਪੈਂਦਾ। ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਰਾਹੀਂ ਮੈਂ ਸਰਕਾਰ ਤੋਂ ਮੰਗ ਕਰਾਂਗਾ ਕਿ ਹਰ ਪਿੰਡ ਦੇ ਵਿੱਚ ਪੰਜ-ਪੰਜ ਡਿਸਪਲੇਅ ਬੋਰਡ ਲਗਾਏ ਜਾਣ ਕਿ ਆਹ ਲੋਕ ਮਨਰੇਗਾ ਦੇ ਵਿੱਚ ਕੰਮ ਕਰਦੇ ਹਨ। ਮੈਂ ਅਖੀਰ ਦੇ ਵਿੱਚ ਕਹਿੰਦਾ ਹਾਂ ਕਿ ਜੋ ਕੱਲ੍ਹ ਰਾਜਪਾਲ ਜੀ ਨੇ ਭਾਸ਼ਣ ਪੜ੍ਹਿਆ ਹੈ, ਉਹ ਸਾਰਾ ਇੱਕ ** ** ਸੀ, ਮੈਂ ਉਸ ਨੂੰ ਰੱਦ ਕਰਦਾ ਹਾਂ, ਸਾਰਿਆਂ ਦਾ ਬਹੁਤ ਬਹੁਤ ਧੰਨਵਾਦ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪਹਿਲਾਂ ਬੜੇ ਅਫ਼ਸੋਸ ਨਾਲ ਕਹਿਣਾ ਪੈਣਾ ਹੈ, it's very unfortunate, ਇਹ ਬੜਾ ਪਵਿੱਤਰ ਸਦਨ ਹੈ ਅਤੇ ਇੱਕ ਦੂਜੇ ਤੇ accusations ਲਗਾ ਰਹੇ ਹਾਂ, ਇੱਕ ਦੂਜੇ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। We are pointing fingers against each other, left and right and ਚੇਅਰ ਤੇ ਵੀ ਕੋਸ਼ਿਸ਼ ਕੀਤੀ ਗਈ which was very wrong. ਜਦੋਂ ਦਾ ਇਹ ਸਦਨ ਹੋਂਦ ਵਿੱਚ ਆਇਆ ਹੈ, ਇਸ ਦਾ ਜਿਹੜਾ ਮੂਡ ਹੈ ਜਾਂ ਐਟਮੋਸਫੀਅਰ ਹੈ, ਇਹ ਉਸ ਦਿਨ ਤੋਂ ਇਸ ਤਰ੍ਹਾਂ ਦਾ ਰਿਹਾ ਹੈ ਕਿ ਬਹੁਤਾ constructive arguments ਜਾਂ ਪਾਜ਼ੇਟਿਵ ਮਾਹੌਲ ਨਹੀਂ ਰਿਹਾ। ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਸਾਰੀਆਂ ਪਾਰਟੀਆਂ ਦੀ ਮੀਟਿੰਗ ਸੱਦ ਕੇ ਥੋੜ੍ਹਾ ਜਿਹਾ ਸਦਨ ਦਾ ਮੂਡ ਸੈੱਟ ਰਾਈਟ ਕਰੋ ਤਾਂ ਕਿ ਆਪਾਂ ਉੱਥੇ ਨਾ ਫਸੇ ਰਹੀਏ ਕਿ ਰੇਤੇ ਦੀ ਗੱਲ ਕਰੀਏ, ਬਜਰੀ ਦੀ ਗੱਲ ਕਰੀਏ, ਡਰੱਗ ਦੀ ਗੱਲ ਕਰੀਏ, ਪੰਜਾਬ ਦੇ ਹੋਰ ਬਹੁਤ ਇੰਪਾਰਟੈਂਟ ਇਸ਼ੂਜ਼ ਵੀ ਹਨ। When will we leave Reta, Buzzery and Drugs and discuss other issues?

ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਦੋ ਬੜੇ ਪੁਲੀਟੀਕਲ ਇਸ਼ੂਜ਼ ਹਨ, ਜਿਨ੍ਹਾਂ ਬਾਰੇ ਸਾਰੇ ਹੀ ਮਾਨਯੋਗ ਮੈਂਬਰਜ਼ ਨੇ ਜ਼ਿਕਰ ਕੀਤਾ ਹੈ। ਹਰਪ੍ਰਤਾਪ ਜੀ ਨੇ ਵੀ ਬੜੇ ਜਜ਼ਬਾਤਾਂ ਨਾਲ ਆਪਣੀ ਗੱਲ ਆਖੀ ਹੈ। ਪਹਿਲੀ ਗੱਲ ਤਾਂ ਪੰਜਾਬ ਤੇ ਡਰੱਗ ਦਾ ਇਸ਼ੂ ਧੱਕੇ ਨਾਲ ਮੜ੍ਹਿਆ ਗਿਆ ਹੈ। ਅੱਜ ਤੋਂ ਕੁਝ ਸਮਾਂ ਪਹਿਲਾਂ ਕਾਂਗਰਸ ਪਾਰਟੀ ਦੇ ਲੀਡਰ, ਆਮ ਆਦਮੀ

---

** **Expunged as per the ruling dated 13.3.2013 by the Chair.

ਪਾਰਟੀ ਦੇ ਲੀਡਰ ਇਹ ਕਹਿੰਦੇ ਸੀ ਕਿ ਪੰਜਾਬ ਦਾ 70% ਯੂਥ is drug addict ਹੈ, that was very wrong, it was baseless. ਪਰੂਵ ਹੋ ਗਿਆ ਕਿ ਇਹ ਗੱਲ ਅਕਾਲੀ ਦਲ ਜਾਂ ਸਰਕਾਰ ਨੂੰ ਬਦਨਾਮ ਕਰਨ ਵਾਸਤੇ ਕਹੀ ਗਈ ਸੀ। ਚੱਲੋ, ਇਨ੍ਹਾਂ ਦੀ ਸਰਕਾਰ ਬਣਨੀ ਸੀ, ਕਾਂਗਰਸ ਦੀ ਸਰਕਾਰ ਬਣ ਗਈ ਲੇਕਿਨ ਜੇ ਡਰੱਗ ਦੀ ਗੱਲ ਕਰੀਏ, ਇਹ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੈ, ਇਸ ਵਿੱਚ ਬੜਾ ਕਲੀਅਰ ਕਿਹਾ ਗਿਆ ਹੈ ਕਿ Punjab is facing Narco-terrorism and drug is coming from across the border. ਅੱਗੇ ਅਸੀਂ ਵੀ ਇਹ ਕਹਿੰਦੇ ਸੀ। ਆਪਣੀ ਸਰਕਾਰ ਵੀ ਕਹਿੰਦੀ ਸੀ ਅਤੇ ਬਾਦਲ ਸਾਹਿਬ ਵੀ ਕਹਿੰਦੇ ਸੀ ਕਿ ਡਰੱਗ ਪਾਕਿਸਤਾਨ ਤੋਂ ਜਾਂ ਅਫਗਾਨਿਸਤਾਨ ਤੋਂ ਆਉਂਦਾ ਹੈ, ਇਸ ਨੂੰ ਰੋਕੋ। ਠੀਕ ਹੈ, ਸਪੀਕਰ ਸਾਹਿਬ, ਡਰੱਗ ਖਤਮ ਕਰਨਾ ਸਾਰਿਆਂ ਦੀ ਜ਼ਿੰਮੇਵਾਰੀ ਬਣਦੀ ਹੈ। ਲੇਕਿਨ ਤੁਸੀਂ ਆਪਣੇ ਆਪ ਨੂੰ self-congratulate ਕਰ ਰਹੇ ਹੋ। ਜਿਹੜਾ ਡਰੱਗ ਦਾ ਰੋਡ ਮੈਪ ਹੈ for a drug free Punjab, it is very long. ਇਹ ਇੰਨੀ ਜਲਦੀ ਨਹੀਂ ਹੋਣਾ। ਐਸ.ਟੀ.ਐਫ. ਬਣਾ ਦਿੱਤੀ, ਬਹੁਤ ਚੰਗਾ ਕੀਤਾ ਹੈ। ਅਸੀਂ ਵੈਲਕਮ ਕਰਦੇ ਹਾਂ। ਲੇਕਿਨ ਐਸ.ਟੀ.ਐਫ. ਤੇ ਬਹੁਤ ਵੱਡਾ ਪ੍ਰਸ਼ਨ ਚਿੰਨ੍ਹ ਲੱਗ ਗਿਆ ਜਦੋਂ ਇਸ ਦਾ ਜਿਹੜਾ ਇੰਚਾਰਜ ਸੀ, ਏ.ਡੀ.ਜੀ.ਪੀ., ਉਸ ਦਾ ਡਿਸਪਿਊਟ ਪੰਜਾਬ ਪੁਲਿਸ ਦੇ ਇੱਕ ਆਫੀਸ਼ੀਅਲ ਦੇ ਨਾਲ ਖੜ੍ਹਾ ਹੋ ਗਿਆ। ਉਹ ਹਾਈ ਕੋਰਟ ਚਲਾ ਗਿਆ। ਉਦੋਂ ਤੋਂ ਪੰਜਾਬ ਦੇ ਲੋਕ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਮੈਂ ਆਪਣੇ ਭਰਾਵਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਉਸ ਡਿਸਪਿਊਟ ਨੂੰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਹੱਲ ਕਰਦੀ ਅਤੇ ਉਸ ਦਾ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰਦੀ ਫਿਰ ਤਾਂ ਕਹਿ ਸਕਦੇ ਸੀ ਕਿ ਠੀਕ ਹੈ ਅਤੇ ਪੰਜਾਬ ਡਰੱਗ ਮੁਕਤੀ ਵੱਲ ਜਾ ਰਿਹਾ ਹੈ। ਲੇਕਿਨ ਉਸ ਦਿਨ ਤੋਂ ਲੋਕ ਸ਼ੱਕ ਕਰਦੇ ਹਨ। ਚਾਹੇ ਪੁਲਿਸ ਅਫ਼ਸਰ ਇਨਵਾਲਵਡ ਹਨ, ਚਾਹੇ ਸਮੱਗਲਰਜ਼ ਇਨਵਾਲਵਡ ਹਨ, ਲੇਕਿਨ ਇਹ ਬਹੁਤ ਵੱਡਾ ਪ੍ਰਸ਼ਨ ਚਿੰਨ੍ਹ ਲੱਗਾ ਹੈ।

ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਧੀਮਾਨ ਸਾਹਮਣੇ ਬੈਠੇ ਹਨ, ਇਨ੍ਹਾਂ ਨੇ ਵੀ ਕੁਝ ਦਿਨ ਪਹਿਲਾਂ ਸਟੇਟਮੈਂਟ ਦਿੱਤੀ ਹੈ ਅਤੇ ਕਿਹਾ ਕਿ ਕੋਨੇ-ਕੋਨੇ ਤੇ ਡਰੱਗ ਵਿਕਦਾ ਹੈ। ਸਰਦਾਰ ਹਰਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਅਮਰੀਕਾ ਵਿੱਚ ਡਰੱਗ ਹੈ, ਕਨੈਡਾ ਵਿੱਚ ਡਰੱਗ ਹੈ, ਯੂਰਪ ਵਿੱਚ ਡਰੱਗ ਹੈ। Drug is all over the world. ਇਹ ਕੋਈ ਜੱਗੋਂ ਬਾਹਰੀ ਗੱਲ ਨਹੀਂ ਹੈ। ਠੀਕ ਹੈ, ਪੰਜਾਬੀ ਵੀ ਕਰਦੇ ਹਨ, ਖਾਂਦੇ ਹਨ, ਪੀਂਦੇ ਹਨ। ਲੇਕਿਨ ਆਪਾਂ ਨੂੰ ਸਭ ਨੂੰ ਰਲ਼ ਮਿਲ ਕੇ ਇਸ ਇਸ਼ੂ ਨੂੰ ਕਿਵੇਂ ਹੱਲ ਕਰਨਾ ਹੈ, ਸਾਲਵ ਕਰਨਾ ਹੈ, ਇਹ ਦੇਖਣਾ ਚਾਹੀਦਾ ਹੈ। ਅਸੀਂ ਤਾਂ ਤੁਹਾਡੀ ਸਪੋਰਟ, ਮਦਦ ਕਰਨ ਨੂੰ ਤਿਆਰ ਹਾਂ ਲੇਕਿਨ ਇਸ ਨੂੰ ਖਤਮ ਕਰਨ ਲਈ ਹਾਲੇ ਬਹੁਤ ਸਮਾਂ ਲੱਗੇਗਾ ਅਤੇ ਪੰਜਾਬ ਸਰਕਾਰ ਦੀ ਬੜੀ ਸਿੰਸੇਅਰਿਟੀ ਅਤੇ ਡੈਡੀਕੇਸ਼ਨ ਚਾਹੀਦੀ ਹੈ।

ਸਪੀਕਰ ਸਾਹਿਬ, ਦੂਸਰੀ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਸਬੰਧੀ ਹੈ। ਸਪੀਕਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਜਿਉਂਦੇ-ਜਾਗਦੇ ਗੁਰੂ ਹਨ, ਆਪਾਂ ਸਾਰੇ ਮੰਨਦੇ ਹਾਂ, ਇਹ ਸਾਂਝੀਵਾਲਤਾ ਦੇ ਪ੍ਰਤੀਕ ਹਨ। ਉੱਥੋਂ ਸਾਰਿਆਂ ਵਾਸਤੇ ਸਾਂਝੀ ਗੱਲ ਹੁੰਦੀ ਹੈ, ਬਰਾਬਰਤਾ ਦੀ ਗੱਲ ਹੁੰਦੀ ਹੈ। ਜੇਕਰ ਅਸੀਂ ਇਸ ਨੂੰ ਵੀ ਇਸ਼ੂ ਬਣਾਈਏ, ਤੁਸੀਂ ਕਹੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਅਸੀਂ ਕੀਤੀ ਹੈ, ਅਸੀਂ ਕਹੀਏ ਕਿ ਤੁਸੀਂ ਕੀਤੀ ਹੈ ਜਾਂ ਦਿੱਲੀ ਵਾਲਿਆਂ ਨੇ ਕੀਤੀ ਹੈ ਤਾਂ ਇਹ ਬਹੁਤ ਗਲਤ ਹੈ। ਜਿਸ ਨੇ ਵੀ ਕੀਤੀ ਹੈ, ਉਸ ਨੇ ਆਪ ਹੀ ਭੁਗਤ ਲੈਣਾ ਹੈ। ਅਜਿਹੀ ਕੋਈ ਗੱਲ ਨਹੀਂ ਹੈ। ਗੁਰੂ ਸਾਹਿਬ ਦਾ, ਪਰਮਾਤਮਾ ਦਾ ਇਨਸਾਫ ਇੱਕ ਨਾ ਇੱਕ ਦਿਨ ਮਿਲਣਾ ਹੈ। ਲੇਕਿਨ ਸਾਨੂੰ ਇਹ ਗੱਲ ਫੀਲ ਹੁੰਦੀ ਹੈ ਜਦੋਂ ਮੋਹਰਲੀ ਕਤਾਰ ਵਾਲੇ ਵੀਰ ਕਹਿੰਦੇ ਹਨ ਕਿ ਅਕਾਲੀ

[ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ]
ਦਲ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਵਾਈ ਹੈ। ਜਿਹੜਾ ਸੱਚਾ ਸਿੱਖ ਹੈ ਜਾਂ ਕੋਈ ਵੀ ਜਿਹੜਾ ਭਗਤ ਹੈ ਤੇ ਕਿਸੇ ਵੀ ਧਰਮ ਨੂੰ ਮੰਨਦਾ ਹੈ, ਕੋਈ ਇਸ ਤਰ੍ਹਾਂ ਦਾ ਕੰਮ ਨਹੀਂ ਕਰ ਸਕਦਾ। ਸਪੀਕਰ ਸਾਹਿਬ, ਲੇਕਿਨ ਇਹ ਜ਼ਰੂਰ ਮੈਂ ਸਾਰੇ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਲ 2015-16 ਵਿੱਚ ਹੀ ਕਿਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਈ, ਉਸ ਤੋਂ ਬਾਅਦ ਕਿਉਂ ਨਹੀਂ ਹੋਈ ਅਤੇ ਉਸ ਤੋਂ ਬਾਅਦ ਇੰਸੀਡੈਂਟਸ ਕਿਉਂ ਘੱਟ ਗਏ? ਉਹ ਇਸ ਲਈ ਕਿਉਂਕਿ ਸਾਲ 2017 ਵਿੱਚ ਜਿਹੜੀ ਵਿਧਾਨ ਸਭਾ ਇਲੈਕਸ਼ਨ ਆ ਰਹੀ ਸੀ, ਉਸ ਵਿੱਚ ਉਨ੍ਹਾਂ ਪਾਪੀਆਂ ਨੇ, ਉਨ੍ਹਾਂ ਦੋਖੀਆਂ ਨੇ ਅਕਾਲੀ ਦਲ ਦੇ ਗਲ ਇਸ਼ੂ ਮੜ੍ਹਨਾ ਸੀ, ਇਸ ਕਰਕੇ ਉਦੋਂ ਬੇਅਦਬੀ ਦੇ ਇੰਸੀਡੈਂਟ ਹੋਏ ਸਨ। ਉਸ ਵਿੱਚ ਜੇ ਕਹੀਏ ਕਿ ਕੋਈ ਪਾਰਟੀ ਜ਼ਿੰਮੇਵਾਰ ਹੈ ਜਾਂ ਸਰਕਾਰ ਦੀ ਇਸ ਦੇ ਵਿੱਚ ਕੋਈ ਗਲਤੀ ਹੈ, ਅਜਿਹਾ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਸਦਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਦੇ ਤੇ ਸਿਆਸਤ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਤੇ ਸਭ ਨੂੰ ਰਲ਼ ਮਿਲ ਕੇ ਉਸ ਦੇ ਸਤਿਕਾਰ ਵਜੋਂ ਜਾਂ ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਅੱਗੇ ਤੋਂ ਨਾ ਹੋਵੇ, ਉਸ ਵਾਸਤੇ ਹਰ ਇੱਕ ਨੂੰ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਅੱਗੇ ਰੇਤੇ ਦੀ ਗੱਲ ਆਉਂਦੀ ਹੈ। ਖਹਿਰਾ ਸਾਹਿਬ ਨੇ ਗੱਲ ਕੀਤੀ ਹੈ। ਅਸੀਂ ਵੀ ਅੱਗੇ ਕਹਿੰਦੇ ਸੀ ਕਿ ਕੋਈ ਕਹਿੰਦਾ ਸੀ ਕਿ ਕੋਈ ਮਨਿਸਟਰ ਰੇਤਾ ਚੁੱਕ ਗਿਆ, ਕੋਈ ਕਹਿੰਦਾ ਕੋਈ ਹੋਰ ਰੇਤਾ ਚੁੱਕ ਗਿਆ। ਇਹ once for all ਆਪਾਂ ਕਿਉਂ ਫਰੀ ਕਿਉਂ ਨਹੀਂ ਕਰ ਦਿੰਦੇ? ਪੰਜਾਬ ਨੂੰ ਰੇਤੇ ਤੋਂ ਕਿੰਨਾ ਰੈਵੇਨਿਊ ਆਉਂਦਾ ਹੈ? ਜੇ ਆਪਣੇ ਵਿੱਚ ਪਾਲੀਟੀਕਲ ਵਿੱਲ ਹੈ, ਠੀਕ ਹੈ ਕਿ ਲੋਕਾਂ ਨੇ ਕਾਂਗਰਸ ਪਾਰਟੀ ਦੀ ਸਰਕਾਰ ਬਹੁਤ ਗੱਜ-ਵੱਜ ਕੇ ਬਣਾਈ, ਮੇਰਾ ਖਿਆਲ ਹੈ ਕਿ ਤੁਹਾਨੂੰ ਵੀ ਉਮੀਦ ਨਹੀਂ ਹੋਣੀ, ਜਿੰਨੀਆਂ ਸੀਟਾਂ ਤੁਹਾਡੀਆਂ ਆ ਗਈਆਂ ਹਨ। ਜੀ ਸਦਕੇ, we welcome the Government. ਅਸੀਂ ਤਾਂ ਚਾਹੁੰਦੇ ਹਾਂ ਕਿ ਤੁਸੀਂ ਪੰਜਾਬ ਦਾ ਭਲਾ ਕਰੋ। ਪੰਜਾਬ ਵਾਸਤੇ ਚੰਗੇ ਕੰਮ ਕਰੋ ਲੇਕਿਨ ਹਰ ਸੈਸ਼ਨ ਵਿੱਚ ਉਹੀ ਰੇਤੇ ਦੀ ਗੱਲ ਵਾਰ-ਵਾਰ ਆਉਂਦੀ ਹੈ ਤੇ ਮੈਂ ਇਹ ਵੀ ਕਹਾਂਗਾ ਕਿ ਮੇਰੇ ਸਾਰੇ ਟਰੇਜ਼ਰੀ ਬੈਂਚਿਜ਼ ਦੇ ਵੀਰਾਂ ਨੂੰ ਅਕਾਲੀ ਫੋਬੀਆ ਕਿਉਂ ਹੋ ਗਿਆ? ਸਰਕਾਰ ਤੁਹਾਡੀ ਬਣ ਗਈ ਹੈ, ਹੁਣ ਤੁਸੀਂ ਆਪਣੀਆਂ ਪਾਲਿਸੀਜ਼, ਆਪਣੇ ਪ੍ਰੋਗਰਾਮ ਕਰੋ ਪਰ ਉਨ੍ਹਾਂ ਨੂੰ ਤਾਂ ਬਾਦਲ ਸਾਹਿਬ ਦਾ ਫੋਬੀਆ, ਅਕਾਲੀ ਦਲ ਦਾ ਫੋਬੀਆ ਹੈ ਅਤੇ ਉਹ ਹਰ ਵੇਲੇ ਉਹੀ ਤਵਾ ਲਗਾਈ ਰੱਖਦੇ ਹਾਂ।

ਸਪੀਕਰ ਸਾਹਿਬ, ਇਹ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੈ, I am feeling sorry ਕਿ ਮੈਨੂੰ ਇਹ ਕਹਿਣਾ ਪੈ ਰਿਹਾ ਹੈ ਕਿ it has no direction, ਇਸ ਦੀ ਕੋਈ vision ਨਹੀਂ ਹੈ। ਜਿਹੜੀਆਂ ਪਿਛਲੀ ਸਰਕਾਰ ਦੀਆਂ ਕੈਰੀ ਓਵਰ ਸਕੀਮਜ਼ ਸੀ, ਉਹ ਸਾਰੀਆਂ ਇਸ ਦੇ ਵਿੱਚ ਆ ਗਈਆਂ ਹਨ। ਠੀਕ ਹੈ, ਮੰਨਦੇ ਹਾਂ ਕਿ ਤੁਹਾਨੂੰ ਟਾਈਮ ਘੱਟ ਮਿਲਿਆ ਹੈ।

**ਡਾਕਟਰ ਰਾਜ ਕੁਮਾਰ ਵੇਰਕਾ (ਬੈਠੇ-ਬੈਠੇ):** ਪਿਛਲੀ ਸਰਕਾਰ ਦੀਆਂ ਸਾਰੀਆਂ ਸਕੀਮਾਂ ਦੀ ਨਿਖੇਧੀ ਕਰ ਦਿਓ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਨਹੀਂ, ਨਿਖੇਧੀ ਕਿਉਂ ਕਰਨੀ ਹੈ ਜੀ? ਤੁਹਾਨੂੰ ਕੋਈ ਕੰਮ ਦੀ ਗੱਲ ਹੀ ਕਹਾਂਗੇ। ਸੁਣ ਲਓ ਵੇਰਕਾ ਜੀ। ਅਸੀਂ ਮੰਨਦੇ ਹਾਂ ਕਿ ਸਰਕਾਰ ਨੂੰ ਇੱਕ ਸਾਲ ਹੋ ਗਿਆ ਹੈ, ਤੁਸੀਂ ਆਪ ਕਹਿੰਦੇ ਹੋ ਕਿ ਖਜ਼ਾਨਾ ਖਾਲੀ ਹੈ। ਜੇ ਖਜ਼ਾਨਾ ਖਾਲੀ ਹੈ ਤਾਂ ਫਿਰ ਸਪੀਕਰ ਸਾਹਿਬ, ਇਹ ਕਰਜ਼ਾ ਕਿਵੇਂ ਮੁਆਫ ਹੋਵੇਗਾ? ਕਰਜ਼ਾ ਮੁਆਫ ਕਰੋ, ਜੀਅ ਸਦਕੇ ਕਰੋ। ਲਗਭਗ

300 ਕਰੋੜ ਦਾ ਅਜੇ ਤੱਕ ਕਰਜ਼ਾ ਮੁਆਫ ਹੋਇਆ ਹੈ। ਫਾਈਨਾਂਸ ਮਨਿਸਟਰ ਸਾਹਿਬ ਚਲੇ ਗਏ ਹਨ। ਉਨ੍ਹਾਂ ਨੇ ਮਿਤੀ 24.03.2018 ਨੂੰ ਫਿਰ ਬਜਟ ਪੇਸ਼ ਕਰਨਾ ਹੈ। ਸਪੀਕਰ ਸਾਹਿਬ, in the last budget he said that he has kept Rs. 1500 crores for debt waiver. 1500 ਕਰੋੜ ਵਿੱਚੋਂ 300 ਕਰੋੜ ਮਾਈਨਸ ਕਰੀਏ ਤਾਂ 1200 ਕਰੋੜ ਦਾ ਗੈਪ ਤਾਂ ਇੱਕ ਸਾਲ ਵਿੱਚ ਹੀ ਆ ਗਿਆ ਹੈ। ਇਹ ਤਾਂ ਕਰਜ਼ਾ ਚੱਲੋ ਹੌਲੀ-ਹੌਲੀ ਮੁਆਫ ਹੋਣਾ ਹੈ। ਠੀਕ ਹੈ ਆਪਾਂ ਲੋਕਾਂ ਦਾ ਮੂੰਹ ਚੋਪੜਨਾ ਹੈ। ਇੰਨਾ ਕਰਜ਼ਾ ਮੁਆਫ ਹੋ ਹੀ ਨਹੀਂ ਸਕਦਾ। ਤੁਸੀਂ ਹੁਣ ਮਾਰਜਿਨਲ ਐਂਡ ਸਮਾਲ ਫਾਰਮਰਜ਼ ਦੀ ਸਕੀਮ ਲੈ ਕੇ ਆਏ ਹੋ ਜਿਹੜਾ ਤਾਂ ਮਾਰਜਿਨਲ ਫਾਰਮਰ ਹੈ, ਤੁਸੀਂ ਉਸ ਦੇ ਤਿੰਨ ਲੱਖ ਰੁਪਏ ਦੇ ਕਰਜ਼ੇ ਵਿੱਚੋਂ ਦੋ ਲੱਖ ਮੁਆਫ ਕਰ ਰਹੇ ਹੋ। ਜਿਹੜਾ ਸਮਾਲ ਫਾਰਮਰ ਹੈ, ਜੇ ਉਸ ਦਾ ਦੋ ਲੱਖ ਰੁਪਏ ਤੋਂ ਇੱਕ ਰੁਪਿਆ ਵੀ ਵੱਧ ਕਰਜ਼ਾ ਹੈ ਤਾਂ ਤੁਸੀਂ ਉਸ ਤੇ ਕਾਟਾ ਮਾਰ ਦਿੱਤਾ। This is a lopsided scheme. ਇਸ ਦਾ ਤਾਂ ਕੋਈ ਫਾਇਦਾ ਹੋਣਾ ਹੀ ਨਹੀਂ ਹੈ ਜਾਂ ਤਾਂ ਸਮਾਲ ਫਾਰਮਰ ਨੂੰ ਵੀ ਇਕੁਅਲ ਹੀ ਰੱਖੋ। ਜੇ ਉਸ ਦਾ ਦੋ ਲੱਖ ਨਾਲੋਂ ਇੱਕ ਰੁਪਿਆ ਵੀ ਵੱਧ ਹੈ ਤਾਂ ਉਸ ਨੂੰ ਕੋਈ ਫਾਇਦਾ ਨਹੀਂ ਹੈ। ਸਪੀਕਰ ਸਾਹਿਬ, ਚੱਲੋ, ਠੀਕ ਹੈ, ਕਾਂਗਰਸ ਪਾਰਟੀ ਦੇ ਜੋ ਦੋ ਯੂ.ਐਸ.ਪੀ. ਸੀ, ਇੱਕ ਤਾਂ debt waiver ਹੈ ਤੇ ਦੂਜਾ ਘਰ-ਘਰ ਨੌਕਰੀ ਹੈ। That was the ultimate selling point. ਠੀਕ ਹੈ ਤੁਸੀਂ ਕਰ ਗਏ ਹੋ, ਅਸੀਂ ਕਹਿੰਦੇ ਹਾਂ ਕਿ ਕਰੋ ਪਰ ਕਰੋ ਇਸ ਤਰੀਕੇ ਨਾਲ ਕਿ ਹਰ ਪਿੰਡ ਵਿੱਚ ਜਿੱਥੇ 100 ਕਿਸਾਨ ਹਨ, ਤੁਸੀਂ ਵੀ ਪਿੰਡਾਂ ਵਿੱਚ ਜਾਂਦੇ ਹੀ ਹੋ ਤਾਂ ਕਿੰਨਿਆਂ ਦੇ ਕਰਜ਼ੇ ਮੁਆਫ ਹੁੰਦੇ ਹਨ? ਆਪਣੇ 5, 7, 10 ਕਿਸਾਨਾਂ ਦੇ ਹੀ ਕਰਜ਼ੇ ਮੁਆਫ ਹੁੰਦੇ ਹਨ, ਬਾਕੀ ਸਾਰੇ ਤਾਂ ਉਵੇਂ ਹੀ ਹਨ। They are out of the scheme. ਸੋ, ਕਿਸੇ ਨਾ ਕਿਸੇ ਤਰੀਕੇ ਨਾਲ ਆਪਾਂ ਨੂੰ ਫਾਰਮਿੰਗ ਨੂੰ ਕ੍ਰਾਈਸਿਜ਼ ਵਿੱਚੋਂ ਕੱਢਣ ਦੀ ਲੋੜ ਹੈ। ਸਪੀਕਰ ਸਾਹਿਬ, ਦੂਸਰੀ ਗੱਲ ਇਸ ਵਿੱਚ ਐਗਰੀਕਲਚਰ ਵਾਸਤੇ ਤੁਸੀਂ ਪੜ੍ਹ ਲਓ ਜਿਹੜਾ ਪਿਛਲਾ ਗਵਰਨਰ ਸਾਹਿਬ ਦਾ ਐਡਰੈਸ ਸੀ, ਉਸ ਵਿੱਚ ਐਗਰੀਕਲਚਰ ਵਾਸਤੇ ਕਈ ਸਕੀਮਾਂ ਦਾ ਜ਼ਿਕਰ ਕੀਤਾ ਸੀ, ਐਤਕੀਂ ਐਗਰੀਕਲਚਰ ਦੀ ਕੋਈ ਸਕੀਮ ਨਹੀਂ ਹੈ। Punjab is an agriculture State, ਆਪਾਂ ਹੁਣ ਤਾਂ ਬਹੁਤ ਬਹਿਸ ਕੀਤੀ ਹੈ, ਇੱਕ-ਦੂਜੇ ਤੇ ਦੂਸ਼ਣ ਲਗਾਏ ਹਨ, ਐਲੀਗੇਸ਼ਨ ਲਗਾਏ ਹਨ ਪਰ ਦੱਸੋ ਕਿ ਕੀ ਕੋਈ ਐਗਰੀਕਲਚਰ ਸਟੇਟਮੈਂਟ ਹੈ? ਕੋਈ ਪਾਲਿਸੀ ਜਾਂ ਕੋਈ ਕ੍ਰਾਪ ਡਾਈਵਰਸੀਫਿਕੇਸ਼ਨ ਆਪਾਂ ਕਹਿੰਦੇ ਹਾਂ ਕਿ ਕਣਕ, ਝੋਨੇ ਦਾ ਜਿਹੜਾ ਚੱਕਰ ਹੈ, we have to change that. ਪਰ ਉਸ ਦੀ ਇਸ ਗਵਰਨਰ ਐਂਡਰੈਸ ਵਿੱਚ ਕੋਈ ਗੱਲ ਨਹੀਂ ਕੀਤੀ। ਸਪੀਕਰ ਸਾਹਿਬ, ਕ੍ਰਾਪ ਡਾਈਵਰਸੀਫਿਕੇਸ਼ਨ ਦੀ ਕੋਈ ਗੱਲ ਨਹੀਂ ਕੀਤੀ, ਆਰਗੈਨਿਕ ਫਾਰਮਿੰਗ ਦੀ, ਆਲਟਰਨੇਟਿਵ ਕ੍ਰਾਪਿੰਗ ਪੈਟਰਨ ਦੀ ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਸਰਕਾਰ ਨੇ ਕਿਹਾ ਸੀ। ਸ਼੍ਰੀ ਬ੍ਰਹਮ ਮਹਿੰਦਰਾ ਜੀ ਇੱਥੇ ਬੈਠੇ ਹਨ। ਹਰਿਆਣੇ ਨੇ, ਆਪਣੇ ਨਾਲ ਦੇ ਗੁਆਂਢੀਆਂ ਨੇ ਲਾਗੂ ਕਰ ਦਿੱਤਾ ਹੈ। ਸਪੀਕਰ ਸਾਹਿਬ, that was Price Stabilisation Fund and Price Deficiency Payment System, it is a price support system for farmers, ਉਸ ਦੇ ਵਿੱਚ ਜਿਹੜੀਆਂ ਫਸਲਾਂ ਦਾ ਭਾਅ ਮਿੱਥਿਆ ਗਿਆ ਹੈ, ਚਾਹੇ ਮੇਜ਼ ਹੈ, ਚਾਹੇ ਪੋਟੈਟੋਜ਼ ਹੈ, ਚਾਹੇ ਆਇਲ ਸੀਡਜ਼ ਹਨ, ਵੈਜੀਟੇਬਲਜ਼ ਹਨ ਜਾਂ ਹਾਰਟੀਕਲਚਰ ਹੈ ਜਿੰਨਾ ਭਾਅ ਮਿੱਥਿਆ ਗਿਆ ਹੈ, ਜੇਕਰ ਆਪਣੀਆਂ ਮਾਰਕੀਟਾਂ ਵਿੱਚ ਉਸ ਤੋਂ ਘੱਟ ਭਾਅ ਕਿਸਾਨਾਂ ਨੂੰ ਮਿਲ ਰਿਹਾ ਹੈ ਤਾਂ ਸਰਕਾਰ ਇਸ ਵਿੱਚ ਇੰਟਰਵੀਨ ਕਰੇਗੀ, ਸੈਂਟਰਲ ਗੌਰਮਿੰਟ ਪੈਸੇ ਦਏਗੀ, ਕੁਝ ਪੈਸਾ ਜਿਹੜਾ ਹੈ, ਉਹ ਆਪਣੀ ਸਟੇਟ ਗੌਰਮਿੰਟ ਪਾਏਗੀ, ਤੁਸੀਂ ਆਪਣੇ ਗਵਰਨਰ ਸਾਹਿਬ ਦੇ ਲਾਸਟ ਐਡਰੈਸ ਵਿੱਚ ਇਸ ਬਾਰੇ ਕਿਹਾ ਸੀ ਲੇਕਿਨ there is no mention of that in this Governor's Address. ਐਗਰੀਕਲਚਰ ਨੂੰ ਜੋ ਡੈੱਟ ਵੇਵਰ ਹੈ, It is a political issue. ਪਰ ਐਗਰੀਕਲਚਰ ਨੂੰ ਆਪਾਂ ਕਰਾਈਸਿਜ਼ ਵਿੱਚੋਂ ਕਿਵੇਂ ਕੱਢਣਾ ਹੈ, ਇਸ ਨੂੰ

[ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ]
ਪ੍ਰਾਫਿਟੇਬਲ ਕਿਵੇਂ ਬਣਾਉਣਾ ਹੈ, ਉਸ ਦੀ ਆਪਣੇ ਕੋਲ ਕੀ ਸਕੀਮ ਹੈ? ਸਾਡੇ ਇੱਥੇ ਸਾਰੇ ਆਰਗੈਨਿਕ ਫੂਡ ਖਾ ਰਹੇ ਹਨ, ਆਰਗੈਨਿਕ ਸਟੋਰਜ਼ ਖੁੱਲ੍ਹ ਰਹੇ ਹਨ। ਸਰਦਾਰ ਮਨਪ੍ਰੀਤ ਸਿੰਘ ਜੀ ਨੇ ਪਿੱਛੇ ਕਿਹਾ ਸੀ ਕਿ ਹਰ ਬਲਾਕ ਵਿੱਚ ਇੱਕ ਆਰਗੈਨਿਕ ਫਾਰਮ ਬਣਾਇਆ ਜਾਵੇਗਾ। ਮੈਂ ਤਾਂ ਕੋਈ ਨਹੀਂ ਸੁਣਿਆ ਕਿ ਇਸ ਤੇ ਕੋਈ ਕਾਰਵਾਈ ਹੋਈ ਹੈ। ਉਸ ਤਰੀਕੇ ਦੇ ਨਾਲ ਐਗਰੀਕਲਚਰ ਦੀ ਸਪੋਰਟ ਕਰਨੀ ਚਾਹੀਦੀ ਹੈ, ਚਾਹੇ ਬਾਸਮਤੀ ਹੋਵੇ, ਕਣਕ ਹੋਵੇ, ਝੋਨਾ ਹੋਵੇ ਜਾਂ ਹੋਰ ਕਰਾਪਜ਼ ਹਨ ਤਾਂ ਕਿ ਫਾਰਮਰਜ਼ ਦੀ ਇਨਕਮ ਵਿੱਚ ਵਾਧਾ ਹੋ ਸਕੇ।

ਸਪੀਕਰ ਸਾਹਿਬ, ਇੱਥੇ ਪਾਣੀਆਂ ਦੀ ਗੱਲ ਹੋਈ ਹੈ। ਦੇਖੋ, ਇਸ ਵੇਲੇ ਪਾਣੀ ਦਾ ਸਭ ਤੋਂ ਵੱਡਾ ਕਰਾਈਸਿਜ਼ ਪੰਜਾਬ ਅੱਗੇ ਹੈ। ਤੁਹਾਡੀ ਆਪਣੀ ਸਰਕਾਰ ਹੈ, ਤੁਹਾਡੀਆਂ ਮੀਟਿੰਗਜ਼ ਹੁੰਦੀਆਂ ਹੋਣਗੀਆਂ। ਸਪੀਕਰ ਸਾਹਿਬ, ਜਿਹੜਾ ਸੈਂਟਰਲ ਵਾਟਰ ਕਮਿਸ਼ਨ ਹੈ। ਸਾਨੂੰ ਵੀ ਇੱਕ ਦਿਨ ਮੈਂਬਰ ਆਫ ਦਿ ਸੈਂਟਰਲ ਵਾਟਰ ਕਮਿਸ਼ਨ ਮਿਲਿਆ and you know what he said, ਉਹ ਕਹਿੰਦਾ ਕਿ 15 ਸਾਲਾਂ ਵਿੱਚ ਅੰਮ੍ਰਿਤਸਰ ਜ਼ਿਲ੍ਹੇ ਦਾ ਜਿਹੜਾ ਪਾਣੀ ਹੈ, ਉਹ ਖਤਮ ਹੋ ਜਾਵੇਗਾ। ਸਾਡੀ ਤਾਂ ਜ਼ਮੀਨ ਪੈਰਾਂ ਥੱਲਿਉਂ ਨਿਕਲ ਗਈ, ਅਸੀਂ ਤਾਂ ਕਿਹਾ ਕਿ ਨਹੀਂ ਹੋ ਸਕਦਾ। ਚਲੋ, ਗੁਰੂਆਂ ਦੀ ਧਰਤੀ ਹੈ ਇਹ ਤਾਂ ਪੰਜਾਬ ਵਿੱਚ ਕਦੇ ਹੋਣਾ ਹੀ ਨਹੀਂ। ਠੀਕ ਹੈ, ਨੇਚਰ ਨੇ ਆਪਣਾ ਬੈਲੰਸ ਕਰਨਾ ਹੈ ਪਰ ਤੁਸੀਂ ਦੱਸੋ ਕਿ ਕੀ ਉਸ ਦੀ ਰਿਪੋਰਟ ਆਈ ਹੈ ਕਿ 15 ਸਾਲਾਂ ਵਿੱਚ ਅੰਮ੍ਰਿਤਸਰ ਦਾ ਪਾਣੀ ਖਤਮ ਹੋ ਰਿਹਾ ਹੈ। ਅਸੀਂ ਕਹਿੰਦੇ ਹਾਂ ਕਿ ਇਹ ਜਿਹੜੀ ਕੈਨਾਲ ਇਰੀਗੇਸ਼ਨ ਹੈ, ਸਕੀਮਾਂ ਲਿਆਂਦੀਆਂ ਹਨ। ਬਿਸਤ ਦੁਆਬ ਦੀ ਗੱਲ ਕੀਤੀ ਹੈ, ਕੋਟਲਾ ਬ੍ਰਾਂਚ ਦੀ ਗੱਲ ਕੀਤੀ ਹੈ, 462 ਕਰੋੜ ਰੁਪਏ ਬਿਸਤ ਦੁਆਬ ਨੂੰ ਉਸ ਦੀ ਕੰਕਰੀਟ ਲਾਈਨਿੰਗ ਵਾਸਤੇ ਦੇਣ ਲਈ ਗਵਰਨਰ ਸਾਹਿਬ ਦੀ ਬਹਿਸ ਵੇਲੇ ਕਿਹਾ ਗਿਆ ਸੀ। ਲੇਕਿਨ ਪੈਸੇ ਕਿਸ ਨੇ ਦਿੱਤੇ? ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦਿੱਤੇ। (ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਬੈਂਚਿਜ਼ ਵੱਲੋਂ ਥੰਪਿੰਗ)। ਪਿਛਲੀ ਸਰਕਾਰ ਨੇ ਦਿੱਤੇ ਹਨ ਤੇ ਉਸ ਦੀ ਬਹੁਤ ਵਧੀਆ ਕੰਕਰੀਟ ਲਾਈਨਿੰਗ ਬੜੀ ਚੰਗੀ ਟੈਕਨਾਲੋਜੀ ਨਾਲ ਕੀਤੀ ਗਈ ਹੈ। ਬ੍ਰਹਮ ਮਹਿੰਦਰਾ ਜੀ, ਅਸੀਂ ਚਾਹੁੰਦੇ ਹਾਂ ਕਿ ਸੌ ਕਰੋੜ ਰੁਪਏ ਤੋਂ ਵੱਧ ਹੋਰ ਪੈਸੇ ਲੱਗਣੇ ਹਨ। ਉਸ ਬਿਸਤ ਦੁਆਬ ਨਹਿਰ ਦੀ ਲਾਈਨਿੰਗ ਕੰਪਲੀਟ ਕਰੋ। ਉਸ ਤੋਂ ਬਾਅਦ ਇੱਕ ਹੋਰ ਪ੍ਰੋਜੈਕਟ ਸੀ that was called Command Area Development Authority, ਉਸ ਦੇ ਵਿੱਚ ਨਹਿਰਾਂ ਦੇ ਨਾਲ ਨਾਲ ਰੀਚਾਰਜਿੰਗ ਵੈਲਜ਼ ਲਗਾਏ ਜਾਣੇ ਸਨ, ਜਦੋਂ ਪਾਣੀ ਸਰਪੱਲਸ ਹੋਣਾ ਹੈ, ਉਸ ਦਾ ਰੀਚਾਰਜਿੰਗ ਵੈਲਜ਼ ਵਿੱਚ ਜਾਣਾ ਹੈ ਤਾਂ ਕਿ ਗਰਾਊਂਡ ਵਾਟਰ ਰੀਚਾਰਜ ਹੋ ਸਕੇ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਰੀਚਾਰਜਿੰਗ ਦੀ ਗੱਲ ਆਖੀ ਗਈ ਹੈ ਲੇਕਿਨ ਕੋਈ ਸਕੀਮ ਨਹੀਂ ਹੈ। ਨਾ ਰੇਨ ਵਾਟਰ ਹਾਰਵੈਸਟਿੰਗ ਦੇ ਬਾਰੇ ਸਰਕਾਰ ਵੱਲੋਂ ਆਖਿਆ ਗਿਆ ਹੈ। So, it is too late now ਇਸ ਦਾ dooms day ਆ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ if we don't act now ਤੇ ਪੰਜਾਬ ਨੂੰ ਬਹੁਤ ਵੱਡਾ ਕਰਾਈਸਿਜ਼ ਦਾ ਸਾਹਮਣਾ ਕਰਨਾ ਪਵੇਗਾ। ਉਸ ਦੇ ਵਾਸਤੇ ਜਿਹੜਾ ਇਰੀਗੇਸ਼ਨ ਸਿਸਟਮ ਹੈ, ਸਾਨੂੰ ਉਸ ਨੂੰ rejuvenate ਕਰਨਾ, ਰੀਚਾਰਜਿੰਗ ਕਰਨੀ, ਜੋ ਵੀ ਕਰਨ ਦੀ ਲੋੜ ਹੈ ਸਰਕਾਰ ਨੂੰ ਉਸ ਦੇ ਵੱਲ ਧਿਆਨ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਧੰਨਵਾਦ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਇੱਕ ਮਿੰਟ ਪਲੀਜ਼। ਮੇਰੇ ਵੀਰ ਪਾਹੜਾ ਜੀ ਬੋਲੇ ਹਨ, ਗੁਰਦਾਸਪੁਰ ਦਾ ਬੜਾ ਪੰਥਕ ਪਰਿਵਾਰ ਹੈ। ਇਨ੍ਹਾਂ ਦੇ ਬਜ਼ੁਰਗ, ਬਾਬਾ ਜੀ ਅਕਾਲੀ ਦਲ ਵਿੱਚ ਰਹੇ ਹਨ, ਇਹ ਬੜੀ ਮਾਣ ਵਾਲੀ ਗੱਲ ਹੈ । ਇਨ੍ਹਾਂ ਨੇ ਪਰਚਿਆਂ ਦੀ ਗੱਲ

ਆਖੀ ਹੈ। ਅਸੀਂ ਸ਼ਰ੍ਹੇਆਮ ਆਖਦੇ ਹਾਂ ਕਿ ਅਸੀਂ ਆਪਣੇ ਸਮੇਂ ਦੌਰਾਨ ਆਪਣੇ-ਆਪਣੇ ਹਲਕਿਆਂ ਵਿੱਚ ਕਿਸੇ ਤੇ ਪਰਚਾ ਦਰਜ ਨਹੀਂ ਕਰਵਾਇਆ, ਕਿਸੇ ਨਾਲ ਕੋਈ ਧੱਕਾ ਨਹੀਂ ਕੀਤਾ। ਚਾਹੇ ਕੋਈ ਕਾਂਗਰਸ ਦਾ ਲੀਡਰ ਆਇਆ, ਉਹ ਸਾਡੇ ਕੋਲੋਂ ਕੁਨੈਕਸ਼ਨ ਲੈ ਗਿਆ। Because ਸਾਡੀ ਡਿਊਟੀ ਬਣਦੀ ਸੀ ਬਤੌਰ ਸਰਕਾਰ ਜਾਂ ਇਲਾਕੇ ਦੇ ਰੀਪ੍ਰੀਜ਼ੈਂਟੇਟਿਵ ਹੋਣ ਦੇ ਨਾਤੇ ਅਸੀਂ ਹਰ ਇੱਕ ਦੀ ਗੱਲ ਸੁਣਨੀ ਹੁੰਦੀ ਹੈ। ਤੁਸੀਂ ਤਾਂ ਕਹਿੰਦੇ ਹੋ ਤੁਹਾਡੇ ਤੇ ਪਰਚੇ ਬਹੁਤ ਹੋਏ ਹਨ। ਠੀਕ ਹੈ, ਬੜਾ ਦੁੱਖ ਲੱਗਦਾ ਹੈ, ਨਜਾਇਜ਼ ਪਰਚੇ ਦਰਜ ਨਹੀਂ ਹੋਣੇ ਚਾਹੀਦੇ। ਇਹ ਪਰਚਿਆਂ ਦੇ ਸਾਈਕਲ ਵਿੱਚੋਂ ਵੀ ਪੰਜਾਬ ਨੂੰ ਕੱਢਣ ਦੀ ਲੋੜ ਹੈ। ਲੇਕਿਨ ਮੈਂ ਫਿਰ ਕਹਿੰਦਾ ਹਾਂ,ਸਾਡੇ ਕੈਪਟਨ ਅਮਰਿੰਦਰ ਸਿੰਘ ਜੀ ਉਧਰ ਬੈਠੇ ਸੀ। ਅਸੀਂ ਪਿਛਲੇ ਸੈਸ਼ਨ ਵਿੱਚ ਵੀ ਕਿਹਾ ਕਿ ਸਾਡੇ ਹਲਕੇ ਵਿੱਚ ਸਾਡੇ ਥਾਣਿਆਂ ਵਿੱਚ ਰੇਪ ਦੇ ਪਰਚੇ ਦਰਜ ਹੋਏ ਹਨ ਜੋ ਕਿ ਬਿਲਕੁਲ ਨਾਜਾਇਜ਼ ਹਨ। ਹੋਰ ਨਾਜਾਇਜ਼ ਪਰਚੇ ਵੀ ਦਰਜ ਹੋ ਰਹੇ ਹਨ । ਅਸੀਂ ਸਾਰੇ ਆਪਣੇ ਲੀਡਰਾਂ ਨੂੰ ਕਹਿੰਦੇ ਹਾਂ ਕਿ ਭਾਈ ਅਸੀਂ ਇਹ ਕੰਮ ਨਹੀਂ ਕਰਨਾ। ਬਿਲਕੁਲ ਪੁਲਿਸ ਦੀ ਮਿਸਯੂਜ਼ ਨਹੀਂ ਹੋਣੀ ਚਾਹੀਦੀ, ਇਸ ਨੂੰ ਰੋਕਾਂਗੇ ਤਾਂ ਹੀ ਪੰਜਾਬ ਦਾ ਮਾਹੌਲ ਅਸੀਂ ਠੀਕ ਕਰ ਸਕਾਂਗੇ।

ਸਪੀਕਰ ਸਾਹਿਬ, ਜਿਹੜੀਆਂ ਵੈਲਫੇਅਰ ਦੀਆਂ ਸਕੀਮਾਂ ਹਨ, ਜੇ ਆਪਣੀ ਸਰਕਾਰ ਦੀ ਦੇਖੋ, ਸਭ ਤੋਂ ਵੱਡੀ ਪ੍ਰਾਇਰਟੀ ਸੋਸ਼ਲ ਵੈਲਫੇਅਰ ਹੁੰਦੀ ਹੈ ਤੇ ਇੱਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ**: ਸਪੀਕਰ ਸਾਹਿਬ, ਇਹ ਜਿਹੜੇ ਬੋਲ ਰਹੇ ਹਨ, ਇਹ ਬੜੇ ਸਿਆਣੇ ਅਤੇ ਸ਼ਰੀਫ ਆਦਮੀ ਹਨ ਪਰ ਮੈਂ ਇਨ੍ਹਾਂ ਨੂੰ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ 10 ਸਾਲ ਪਹਿਲਾਂ ਵੀ ਇਹ ਅਕਾਲੀ ਦਲ ਵਿੱਚ ਸੀ, ਉਦੋਂ ਇਨ੍ਹਾਂ ਨੇ ਸੁਖਬੀਰ ਸਿੰਘ ਬਾਦਲ ਜੀ ਨੂੰ ਕਿਉਂ ਨਹੀਂ ਸੁਝਾਅ ਦਿੱਤਾ ਕਿ ਪਰਚਿਆਂ ਦਾ ਕੰਮ ਨਹੀਂ ਹੋਣਾ ਚਾਹੀਦਾ। ਸਾਡੇ ਵਿੱਚ ਕੌਣ ਹੈ, ਜਿਸ ਦੇ ਉੱਤੇ ਪਰਚੇ ਦਰਜ ਨਹੀਂ ਕੀਤੇ? ਇਸ ਕਰਕੇ ਤੁਸੀਂ ਆਪਣੀ ਪੀੜ੍ਹੀ ਹੇਠਾਂ ਸੋਟਾ ਫੇਰੋ ਕਿ ਉਨ੍ਹਾਂ ਨੇ ਪੰਜਾਬ ਦਾ ਕੀ ਹਾਲ ਕੀਤਾ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ .....

**ਮਾਨਯੋਗ ਸਪੀਕਰ:** ਵਡਾਲਾ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੈਂ ਦੋ ਗੱਲਾਂ ਹੀ ਕਰਨੀਆਂ ਹਨ। ਜਿਹੜੀ ਚੰਨੀ ਸਾਹਿਬ ਨੇ ਗੱਲ ਆਖੀ ਹੈ, ਜਦੋਂ ਵੀ ਸਾਨੂੰ ਮੌਕਾ ਮਿਲਿਆ ਹੈ, ਪਾਰਟੀ ਫੋਰਮ ਤੇ ਅਸੀਂ ਗੱਲ ਕਹਿੰਦੇ ਰਹੇ ਹਾਂ। ਅੱਗੇ ਵੀ ਕਹਿੰਦੇ ਰਹਾਂਗੇ ਕਿਉਂਕਿ ਸਾਡੀ ਜ਼ਿੰਮੇਵਾਰੀ ਹੈ। ਅਸੀਂ ਪਬਲਿਕ ਦੇ ਨੁਮਾਇੰਦੇ ਹਾਂ, ਉਨ੍ਹਾਂ ਨੂੰ ਜਵਾਬਦੇਹ ਹਾਂ। ਚੰਨੀ ਸਾਹਿਬ, ਮੈਂ ਤੁਹਾਨੂੰ ਪਿਛਲੀ ਵਾਰ ਵੀ ਕਿਹਾ ਸੀ, ਮੁਹਾਵਰਾ ਹੈ, 'Two wrongs do not make one Right' ਇੱਥੇ ਐਨ.ਕੇ.ਸ਼ਰਮਾ ਜੀ ਬੈਠੇ ਹਨ, ਇਨ੍ਹਾਂ ਦੇ ਭਰਾ ਤੇ ਪਰਚਾ ਦਰਜ ਹੋਇਆ ਹੈ। ਸਾਡੇ ਕਈ ਵਰਕਰਾਂ ਤੇ ਰੇਪ ਦੇ ਪਰਚੇ ਦਰਜ ਹੋਏ। ਅਸੀਂ ਬੜੀ ਮੁਸ਼ਕਿਲ ਨਾਲ ਉਨ੍ਹਾਂ ਨੂੰ ਠੀਕ ਕਰਵਾਇਆ। ਪਰਚੇ ਸਾਰਿਆਂ ਤੇ ਦਰਜ ਹੁੰਦੇ ਹੋਣਗੇ ਪਰ ਸਾਨੂੰ ਇਸ ਪ੍ਰਥਾ ਨੂੰ ਖਤਮ ਕਰਨਾ ਚਾਹੀਦਾ ਹੈ। ਹੁਣ ਤਾਂ ਅਸੀਂ ਇਸ ਸਿਸਟਮ ਨੂੰ ਬਰੇਕਾਂ ਲਗਾਈਏ।

[ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ]

ਸਪੀਕਰ ਸਾਹਿਬ, ਲੋਕਾਂ ਦਾ ਭਲਾ ਕਰਨਾ ਸਰਕਾਰ ਦਾ ਫਰਜ਼ ਬਣਦਾ ਹੈ। ਲੋਕਾਂ ਦੇ ਨੀਲੇ ਕਾਰਡ ਕੱਟੇ ਜਾ ਰਹੇ ਹਨ ਅਤੇ ਪੈਨਸ਼ਨਾਂ ਕੱਟੀਆਂ ਜਾ ਰਹੀਆਂ ਹਨ। ਜਿਹੜੇ ਗਰੀਬਾਂ ਨੂੰ ਦੋ ਸੌ ਯੂਨਿਟ ਬਿਜਲੀ ਦਾ ਮੁਆਫ ਕਰਕੇ ਬਾਦਲ ਸਾਹਿਬ ਨੇ ਸਹੂਲਤ ਦਿੱਤੀ ਸੀ, ਉਸ ਨੂੰ ਤਾਂ ਜਾਰੀ ਰਹਿਣ ਦਿਓ। ਜਿਹੜਾ ਫੂਡ ਸਕਿਓਰਿਟੀ ਐਕਟ ਹੈ, ਉਸ ਮੁਤਾਬਿਕ 46 ਫੀਸਦੀ ਅਬਾਦੀ ਨੂੰ ਆਟਾ-ਦਾਲ ਮਿਲਣਾ ਹੈ। ਉਸ ਤੋਂ ਵੱਧ ਕਿਸੇ ਨੂੰ ਨਹੀਂ ਮਿਲਣਾ। ਬ੍ਰਹਮ ਮਹਿੰਦਰਾ ਜੀ, ਤੁਹਾਨੂੰ ਪਤਾ ਹੀ ਹੈ । ਇਸ ਤਰ੍ਹਾਂ ਨਾ ਕਰੋ ਕਿ ਇਹ ਆਮ ਆਦਮੀ ਪਾਰਟੀ ਦਾ ਹੈ, ਇਹ ਅਕਾਲੀਆਂ ਦਾ ਹੈ। ਇਹ ਸੋਸ਼ਲ ਵੈਲਫੇਅਰ ਸਕੀਮਾਂ ਹਨ। ਇਸ ਵਾਸਤੇ ਸਾਰੇ ਗਰੀਬਾਂ ਨੂੰ ਬਰਾਬਰ ਦੇਖਿਆ ਜਾਵੇ।

**ਮਾਨਯੋਗ ਸਪੀਕਰ:** ਵਡਾਲਾ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੇਰੀ ਲਾਸਟ ਗੱਲ ਹੈ ਜੀ। ਸਪੀਕਰ ਸਾਹਿਬ, ਸੜਕਾਂ ਦੀ ਗੱਲ ਕੀਤੀ ਗਈ ਹੈ। 4 ਲੇਨਿੰਗ ਅਤੇ 6 ਲੇਨਿੰਗ ਸੜਕਾਂ ਬਣਾਈਆਂ ਗਈਆਂ ਹਨ। Speaker Sahib, again that was initiative of Sardar Sukhbir Singh Badal. ਠੀਕ ਹੈ ਤੁਸੀਂ ਇਸ ਨੂੰ ਹੋਰ ਅੱਗੇ ਵਧਾ ਕੇ 6 ਲੇਨਿੰਗ ਸੜਕਾਂ ਨੂੰ 8 ਲੇਨਿੰਗ ਕਰ ਦਿਓ। ਅਸੀਂ ਏਅਰਪੋਰਟ ਬਣਾਏ ਸੀ, ਤੁਸੀਂ ਹੋਰ ਬਣਾਓ। ਅਸੀਂ ਤਾਂ ਕਹਿ ਰਹੇ ਹਾਂ ਕਿ ਤੁਸੀਂ ਕੰਮ ਕਰੋ। ਲੇਕਿਨ ਜੋ ਇੱਥੇ ਸੜਕਾਂ ਬਣਾਉਣ ਦੀ ਗੱਲ ਕੀਤੀ ਗਈ ਹੈ, ਉਹ ਪਿਛਲੀ ਸਰਕਾਰ ਦੀ ਦੇਣ ਹੈ। ਇੱਥੇ ਵਿੱਤ ਮੰਤਰੀ ਜੀ ਬੈਠੇ ਨਹੀਂ ਹਨ।ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੜਕਾਂ ਰਿਪੇਅਰ ਮੰਗਦੀਆਂ ਹਨ। ਸ਼ਡਿਊਲਡ ਰੋਡਜ਼ ਅਤੇ ਪਲਾਨਡ ਰੋਡਜ਼ ਨੂੰ ਵੀ ਰਿਪੇਅਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਵਡਾਲਾ ਸਾਹਿਬ, ਤੁਹਾਡਾ ਬਹੁਤ ਧੰਨਵਾਦ ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ because it is visionless, ਮੈਂ ਇਸ ਮਤੇ ਨੂੰ ਰਿਜੈਕਟ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਵਡਾਲਾ ਸਾਹਿਬ, ਥੋੜ੍ਹਾ ਟਾਈਮ ਰਹਿ ਗਿਆ ਹੈ। ਬੜਾ ਲਿਮਟਿਡ ਟਾਈਮ ਹੈ। ਡੈਨੀ ਜੀ ਨੂੰ ਬੋਲ ਲੈਣ ਦਿਓ।ਹਾਂ ਜੀ, ਡੈਨੀ ਜੀ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ (ਜੰਡਿਆਲਾ, ਐਸ.ਸੀ.):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਅੱਜ ਪਿਆਰੇ ਪੰਜਾਬ ਨੂੰ ਮੁੜ ਤਰੱਕੀ ਅਤੇ ਖੁਸ਼ਹਾਲੀ ਦੀਆਂ ਲੀਹਾਂ ਤੇ ਪਾਇਆ ਹੈ। ਸਪੀਕਰ ਸਾਹਿਬ, ਅੱਜ ਕੈਪਟਨ ਅਮਰਿੰਦਰ ਸਿੰਘ ਜੀ ਦਾ ਵਿਸ਼ੇਸ਼ ਤੌਰ ਤੇ ਧੰਨਵਾਦ ਕਰਨਾ ਚਾਹੀਦਾ ਹੈ ਕਿ ਅੱਜ ਅਮਨ-ਕਾਨੂੰਨ ਦੀ ਸਥਿਤੀ ਜੋ ਅਕਾਲੀ ਸਰਕਾਰ ਵੇਲੇ ਇੱਕ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਸੀ, ਜੋ ਪੰਜਾਬ ਦੀ ਧਰਤੀ ਤੋਂ ਖੰਭ ਲਾ ਕੇ ਉੱਡ ਗਿਆ ਸੀ, ਅੱਜ ਉਸ ਅਮਨ-ਕਾਨੂੰਨ ਨੂੰ ਕੈਪਟਨ ਸਾਹਿਬ ਨੇ ਮੁੜ ਦੁਬਾਰਾ ਪੰਜਾਬ ਵਿੱਚ ਬਹਾਲ ਕੀਤਾ ਹੈ। ਮੈਂ ਪੰਜਾਬ ਪੁਲਿਸ ਅਤੇ ਪੰਜਾਬ ਪੁਲਿਸ ਦੇ ਮੁਖੀ ਅਰੋੜਾ ਸਾਹਿਬ ਨੂੰ ਅਤੇ ਕਾਂਗਰਸ ਪਾਰਟੀ ਦੇ ਸਾਰੇ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ। ਮੈਂ ਅੱਜ ਵੱਖ-ਵੱਖ ਪਾਰਟੀਆਂ ਦੇ ਮੈਂਬਰਾਂ ਦੀ ਡਿਬੇਟ ਸੁਣ ਰਿਹਾ ਸੀ ਤਾਂ ਪਿਛਲੀ ਅਕਾਲੀ ਸਰਕਾਰ ਦਾ ਦਸ ਸਾਲ ਦਾ ਲੰਬਾ ਸਮਾਂ ਮੇਰੀਆਂ ਅੱਖਾਂ ਸਾਹਮਣੇ ਆ ਰਿਹਾ ਸੀ। ਜਦੋਂ ਮੈਂ ਪੰਜਾਬ ਦੇ ਕੋਨ-ਕੋਨੇ ਵਿੱਚ ਝਾਤੀ ਮਾਰਦਾ ਸੀ ਤਾਂ ਪੰਜਾਬ ਵਿੱਚ

ਕੋਨੇ-ਕੋਨੇ ਵਿੱਚ **ਗਰੀਬੀ, ਭ੍ਰਿਸ਼ਟਾਚਾਰ, ਲੁੱਟ-ਖੋਹ ਅਤੇ ਕਤਲ** ਦੀਆਂ ਵਾਰਦਾਤਾਂ ਦਾ ਸਮੁੰਦਰ ਠਾਠਾਂ ਮਾਰਦਾ ਸੀ। ਉਸ ਸਮੇਂ ਇੱਕ ਦਿਨ ਵੀ ਅਜਿਹਾ ਨਹੀਂ ਬੀਤਦਾ ਸੀ ਜਿਸ ਦਿਨ ਪੰਜਾਬ ਦੀ ਧਰਤੀ ਤੇ ਗੁੰਡਾਗਰਦੀ ਦਾ ਨੰਗਾ ਨਾਚ ਨਾ ਨੱਚਿਆ ਜਾਂਦਾ ਹੋਵੇ। ਦਿਨ-ਦਿਹਾੜੇ ਆਰ.ਐਸ.ਐਸ. ਅਤੇ ਹਿੰਦੂ ਨੇਤਾਵਾਂ ਦਾ ਕਤਲ ਕੀਤਾ ਗਿਆ। ਦਿਨ-ਦਿਹਾੜੇ ਬਾਦਲ ਪਰਿਵਾਰ ਦੀਆਂ ਬੱਸਾਂ ਦੇ ਵਿੱਚ ਦਲਿਤ ਪਰਿਵਾਰਾਂ ਨਾਲ ਸਬੰਧਿਤ ਬੱਚੀਆਂ ਨਾਲ **ਬਲਾਤਕਾਰ ਕਰਕੇ ਮੌਤ ਦੇ ਘਾਟ ਉਤਾਰਿਆ** ਜਾਂਦਾ ਸੀ। ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ, ਬਾਬਾ ਸ਼ੇਖ ਫਰੀਦ ਜੀ ਦੀ ਉਹ ਧਰਤੀ, ਲੋਕ ਸਭਾ ਹਲਕੇ ਫਰੀਦਕੋਟ ਜਿੱਥੇ ਪੰਜਾਬ ਦਾ ਸਭ ਤੋਂ ਚਰਚਿਤ **ਸ਼ਰੂਤੀ** ਅਗਵਾ ਕਾਂਡ ਵਾਪਰਿਆ। ਪੰਜਾਬ ਦੀ ਉਹ ਨਾਬਾਲਗ ਬੱਚੀ ਜਿਸ ਨੂੰ ਉਸ ਦੇ ਲਾਚਾਰ ਮਾਪਿਆਂ ਸਾਹਮਣੇ ਹਮਲਾ ਕਰਕੇ ਅੱਖਾਂ ਦੇ ਸਾਹਮਣੇ ਅਗਵਾ ਕੀਤਾ ਗਿਆ ਔਰ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਸ਼ਹਿਪ੍ਰਸਤੀ ਉੱਪਰ ਪੰਜਾਬ ਸਰਕਾਰ ਨੇ ਲਗਾਤਾਰ ਇੱਕ ਮਹੀਨਾ ਪੰਜਾਬ ਨੂੰ ਜ਼ਲਾਲਤ ਵਿੱਚ ਡਬੋ ਕੇ ਰੱਖਿਆ। ਇੱਥੇ ਹੀ ਬੱਸ ਨਹੀਂ, ਅਬੋਹਰ ਦੇ ਅੰਦਰ ਨੌਜਵਾਨ ਬੱਚੇ ਦੇ ਅੰਗ ਕੱਟ-ਕੱਟ ਕੇ ਗਲੀਆਂ ਬਾਜ਼ਾਰਾਂ ਵਿੱਚ ਖਿਲਾਰੇ ਗਏ ਅਤੇ ਲੁਧਿਆਣਾ ਦੇ ਅੰਦਰ 90 ਸਾਲਾ ਮਾਤਾ ਚੰਦ ਕੌਰ ਜੀ ਨੂੰ ਸਵੇਰੇ 8 ਵਜੇ ਮੌਤ ਦੇ ਘਾਟ ਉਤਾਰਿਆ ਗਿਆ। ਸਪੀਕਰ ਸਾਹਿਬ, ਜਿਹੜਾ ਇੱਕ ਮੁੱਦਾ ਸਭ ਤੋਂ ਵੱਧ ਸੰਵੇਦਨਸ਼ੀਲ ਹੈ ਅਤੇ ਬਖਸ਼ਣ ਯੋਗ ਨਹੀਂ ਹੈ, ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਰਾਜ ਭਾਗ ਵਿੱਚ ਸਾਡੇ ਗੁਰੂ ਸਾਹਿਬ ਨੂੰ ਵੀ ਨਹੀਂ ਬਖਸ਼ਿਆ ਗਿਆ। ਗੁਰੂ ਸਾਹਿਬ ਦੀ ਪੱਗ ਨੂੰ ਹੱਥ ਪਾਇਆ ਗਿਆ। ਅੰਗ ਕੱਟ ਕੇ ਬੇਅਦਬੀ ਕਰਕੇ ਪੰਜਾਬ ਦੀਆਂ ਗਲੀਆਂ ਅਤੇ ਬਾਜ਼ਾਰਾਂ ਵਿੱਚ ਖਿਲਾਰ ਦਿੱਤੇ ਗਏ। ਅੱਜ ਉਹ ਬਖਸ਼ਣ ਦੇ ਯੋਗ ਨਹੀਂ ਹਨ। ਜਦੋਂ ਇਹ ਕਹਿਰ ਪੰਜਾਬ ਦੀ ਧਰਤੀ ਦੇ ਉੱਤੇ ਬਰਸ ਰਿਹਾ ਸੀ ਤਾਂ ਗੁਰੂ ਸਾਹਿਬ ਦੇ ਉਹ ਚਾਰੇ ਸ਼ਬਦ ਸਾਡੇ ਕੰਨਾਂ ਵਿਚ ਗੂੰਜ ਰਹੇ ਸਨ:

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।।

ਸਪੀਕਰ ਸਾਹਿਬ, ਅੱਜ ਇਹ ਪਾਪਾਂ ਦੀ ਜੰਝ ਲੈ ਕੇ ਪੰਜਾਬ ਦੀ ਗਲੀ-ਗਲੀ ਅਤੇ ਮੁਹੱਲੇ-ਮੁਹੱਲੇ ਵਿੱਚ ਅਤੇ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਵਿੱਚ ਇਹ ਪੋਲ ਖੋਲ੍ਹ ਰੈਲੀਆਂ ਕਰ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਸਾਬਕਾ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ, ਸਾਬਕਾ ਉੱਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਸਾਬਕਾ ਮੰਤਰੀ ਬਿਕਰਮ ਸਿੰਘ ਮਜੀਠੀਆ ਦੇ ਉੱਪਰ ਇਲਜ਼ਾਮ ਲਗਾਉਣੇ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਪੰਜਾਬ ਦੀ ਧਰਤੀ ਦੇ ਨਾਲ ਅਤੇ ਪੰਜਾਬ ਦੇ ਵਾਸੀਆਂ ਦੇ ਨਾਲ ਧ੍ਰੋਹ ਕਮਾਇਆ ਹੈ, ਜਿਸ ਬੇਰਹਿਮੀ ਦੇ ਨਾਲ ਇਨ੍ਹਾਂ ਨੇ ਪੰਜਾਬੀਆਂ ਦਾ ਭਵਿੱਖ ਤਬਾਹ ਕੀਤਾ ਹੈ, ਆਉਣ ਵਾਲੀਆਂ ਪੀੜ੍ਹੀਆਂ ਇਨ੍ਹਾਂ ਨੂੰ ਮੁਆਫ ਨਹੀਂ ਕਰਨਗੀਆਂ। ਪੋਲ ਖੋਲ੍ਹ ਰੈਲੀਆਂ ਕਰਨ ਦੀ ਬਜਾਏ ਇਨ੍ਹਾਂ ਨੂੰ ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਬਿਨਾਂ ਦੇਰੀ ਅਤੇ ਬਿਨਾਂ ਸ਼ਰਤ ਤੋਂ ਜਾ ਕੇ ਪੰਜਾਬ ਦੀ ਗਲੀ-ਗਲੀ, ਕੋਨੇ-ਕੋਨੇ ਅਤੇ ਸ਼ਹਿਰ-ਸ਼ਹਿਰ ਵਿੱਚ ਜਾ ਕੇ ਇਹ ਪਸ਼ਚਾਤਾਪ ਰੈਲੀਆਂ ਕਰਨ ਅਤੇ ਲੋਕਾਂ ਦੇ ਅੱਗੇ ਸੀਸ ਝੁਕਾ ਕੇ ਆਪਣੇ ਕੀਤੇ ਕੰਮਾਂ ਦੀ ਮੁਆਫੀ ਮੰਗਣ। (ਥੰਪਿੰਗ) ਸਪੀਕਰ ਸਾਹਿਬ, ਅੱਜ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜਿਨ੍ਹਾਂ ਨੇ ਪੰਜਾਬ ਦੇ ਅੰਦਰ ਇਸ ਬੇਲਗਾਮ ਹੋਈ ਗੁੰਡਾਗਰਦੀ ਨੂੰ ਨੱਥ ਪਾ ਕੇ ਅੱਜ ਮੁੜ ਰਾਮ ਰਾਜ ਸਥਾਪਿਤ ਕੀਤਾ ਹੈ। ਮੈਂ ਵਧਾਈ ਦੇਣੀ ਚਾਹੁੰਦਾ ਹਾਂ ਕਿ ਜੋ ਪੰਜਾਬ ਦੇ ਵਿੱਚ ਅੰਕੜੇ ਬੋਲਦੇ ਹਨ, ਅੱਜ 707 ਗੈਂਗਸਟਰ ਪੰਜਾਬ ਦੇ ਵਿੱਚੋਂ ਉਨ੍ਹਾਂ ਨੇ ਗ੍ਰਿਫਤਾਰ ਕੀਤੇ ਹਨ। ਇਨ੍ਹਾਂ ਦੇ ਵਿੱਚੋਂ 10 ਗੈਂਗਸਟਰ 'ਏ ਕੈਟਾਗਰੀ' ਦੇ ਦੱਸੇ ਜਾ ਰਹੇ ਹਨ। ਸਪੀਕਰ ਸਾਹਿਬ, ਅੱਜ ਜ਼ਿਆਦਾ ਕੁਝ ਨਾ ਬੋਲਦਾ ਹੋਇਆ ਆਮ ਆਦਮੀ

[ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ]
ਪਾਰਟੀ ਦੇ ਸਤਿਕਾਰਯੋਗ ਮੈਂਬਰ ਹੇਹਰ ਸਾਹਿਬ ਨੇ ਕੈਪਟਨ ਸਾਹਿਬ ਦੀ ਕਾਰਜਸ਼ੈਲੀ ਦੇ ਉੱਤੇ ਜਿਹੜੀ ਟਿੱਪਣੀ ਕੀਤੀ ਸੀ, ਮੈਂ ਸਮਝਦਾ ਹਾਂ ਕਿ ਹੇਹਰ ਸਾਹਿਬ ਨੇ ਕੈਪਟਨ ਸਾਹਿਬ ਦੀ ਕਾਰਜਸ਼ੈਲੀ ਤੇ ਪਰਸਨਲ ਟਿੱਪਣੀ ਕੀਤੀ ਸੀ, ਮੈਂ ਉਹ ਗੱਲ ਅੱਜ ਵਿਧਾਨ ਸਭਾ ਦੇ ਅੰਦਰ ਵੀ ਕਹਿਣੀ ਚਾਹੁੰਦਾ ਹਾਂ। ਆਮ ਆਦਮੀ ਪਾਰਟੀ ਦੇ ਲੀਡਰ ਸਾਹਿਬਾਨ ਇੱਥੇ ਬੈਠੇ ਹਨ। ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਇਸ ਪਿਆਰੇ ਵਤਨ ਹਿੰਦੁਸਤਾਨ ਦੀਆਂ ਸਰਹੱਦਾਂ ਦੇ ਰਾਖੇ ਹਨ। ਇਨ੍ਹਾਂ ਨੇ ਬਹੁਤ ਲੰਮਾ ਸਮਾਂ ਇੰਡੀਅਨ ਆਰਮੀ ਦੇ ਵਿੱਚ ਗੁਜ਼ਾਰਿਆ ਹੈ। ਮੈਨੂੰ ਕਿਤਾਬਾਂ ਦੇ ਵਿਚ ਸੰਨ 1965 ਦੀ ਜੰਗ ਬਾਰੇ ਪੜ੍ਹਨ ਨੂੰ ਮਿਲਿਆ ਸੀ। ਜਦੋਂ ਉਹ ਜੰਗ ਲੱਗੀ ਸੀ, ਉਦੋਂ ਦੁਸ਼ਮਣਾਂ ਦੀ ਫੌਜ ਚੜ੍ਹਾਈ ਕਰਕੇ ਆ ਗਈ ਸੀ, ਉਦੋਂ ਜਨਰਲ ਹਰਬਖਸ਼ ਸਿੰਘ ਹਰੀਕੇ ਪੱਤਣ ਵਿਖੇ ਤਾਇਨਾਤ ਸੀ। ਉਨ੍ਹਾਂ ਦੇ ਨਾਲ ਬਤੌਰ ਏ.ਡੀ.ਸੀ. ਕੈਪਟਨ ਅਮਰਿੰਦਰ ਸਿੰਘ ਸੇਵਾ ਨਿਭਾ ਰਹੇ ਸੀ। ਹਿੰਦੁਸਤਾਨ ਦੀ ਹਕੂਮਤ ਨੇ ਸੁਨੇਹਾ ਘੱਲ੍ਹਿਆ ਕਿ ਦੁਸ਼ਮਣਾਂ ਦੀ ਫੌਜ ਚੜ੍ਹਾਈ ਕਰ ਆਈ ਹੈ। ਬਹੁਤ ਭਾਰੀ ਨੁਕਸਾਨ ਹੋਵੇਗਾ, ਤੁਸੀਂ ਵਾਪਸ ਆ ਜਾਵੋ। ਲੇਕਿਨ ਦੋਨਾਂ ਜਰਨੈਲਾਂ ਨੇ ਇਹ ਫੈਸਲਾ ਕੀਤਾ ਕਿ ਸਾਡਾ ਪਿਆਰਾ ਨਨਕਾਣਾ ਸਾਹਿਬ ਤਾਂ ਸਾਡੇ ਹੱਥੋਂ ਚਲਾ ਗਿਆ ਪਰ ਅਸੀਂ ਸ੍ਰੀ ਹਰਿਮੰਦਰ ਸਾਹਿਬ ਨੂੰ ਹੱਥੋਂ ਨਹੀਂ ਜਾਣ ਦਿਆਂਗੇ। ਇਨ੍ਹਾਂ ਨੇ ਰਾਕੇਟ ਲਾਂਚਰ ਮਾਰ-ਮਾਰ ਕੇ ਪਾਕਿਸਤਾਨ ਦੇ ਪੈਟਨ ਟੈਂਕਾਂ ਦਾ ਕਬਰਿਸਤਾਨ ਵਿਛਾ ਦਿੱਤਾ ਸੀ। ਸਪੀਕਰ ਸਾਹਿਬ, ਅੱਜ ਉਹ ਮਾਨਯੋਗ ਫੌਜੀ ਕੈਪਟਨ ਅਮਰਿੰਦਰ ਸਿੰਘ ਪੰਜਾਬ ਦੇ ਬੇਰੁਜ਼ਗਾਰ ਨੌਜਵਾਨਾਂ ਨੂੰ ਵਿਸ਼ਵਾਸ ਦਿਵਾਈ ਬੈਠੇ ਹਨ ਕਿ ਮੈਂ ਜਿੰਨੀ ਦੇਰ ਤੱਕ ਪੰਜਾਬ ਦੇ ਇਨ੍ਹਾਂ ਬੇਰੁਜ਼ਗਾਰ ਨੌਜਵਾਨਾਂ ਨੂੰ ਬੇਰੁਜ਼ਗਾਰੀ ਦੀ ਦਲਦਲ ਵਿੱਚੋਂ ਨਹੀਂ ਕੱਢ ਲੈਂਦਾ, ਉਨੀ ਦੇਰ ਤੱਕ ਮੈਂ ਦਮ ਨਹੀਂ ਲਵਾਂਗਾ। ਸਪੀਕਰ ਸਾਹਿਬ, ਜਦੋਂ ਇਹ ਬੇਰੁਜ਼ਗਾਰੀ ਦੀ ਗੱਲ ਕਰ ਰਹੇ ਸੀ, ਮੈਨੂੰ ਯਾਦ ਆ ਰਿਹਾ ਸੀ ਕਿ ਇਹ ਵਿਸ਼ਾ ਨੌਜਵਾਨ ਵਰਗ ਦੇ ਨਾਲ ਸਬੰਧ ਰੱਖਦਾ ਹੈ। ਮੇਰੀਆਂ ਭਾਵਨਾਵਾਂ ਨੂੰ ਠੇਸ ਪਹੁੰਚਦੀ ਸੀ, ਜਦੋਂ ਮੈਂ ਪਿਛਲੇ 10 ਸਾਲਾਂ ਦੇ ਵਿੱਚ ਪੰਜਾਬ ਦੇ ਅੰਦਰ ਦੇਖਦਾ ਸੀ ਕਿ ਸਾਡੇ ਨੌਜਵਾਨ ਆਪਣੇ ਹੱਥਾਂ ਵਿਚ ਐਮ.ਏ ਅਤੇ ਬੀ.ਏ. ਦੀਆਂ ਡਿਗਰੀਆਂ ਫੜ ਕੇ ਗਲੀ-ਗਲੀ ਵਿੱਚ ਨੌਕਰੀ ਦੀ ਤਲਾਸ਼ ਵਿੱਚ ਜਾਂਦੇ ਸਨ ਪਰ ਸਰਕਾਰ ਨੌਕਰੀ ਤੇ ਨਹੀਂ ਲਾਉਂਦੀ ਸੀ। ਜਿਹੜੀ ਸਰਕਾਰ ਪਹਿਲਾਂ ਕਹਿੰਦੀ ਸੀ ਕਿ ਰੁਜ਼ਗਾਰ ਤੇ ਲਾਵਾਂਗੇ, ਉਸ ਨੇ ਪੰਜਾਬ ਦੇ ਨੌਜਵਾਨ ਬੱਚਿਆਂ ਨੂੰ ਨਸ਼ਿਆਂ ਤੇ ਲਗਾ ਕੇ, ਪੰਜਾਬ ਦੀਆਂ ਮਾਵਾਂ ਦੇ ਪੁੱਤਾਂ ਨੂੰ ਨਸ਼ੱਈ ਬਣਾ ਕੇ ਗਲੀਆਂ ਵਿੱਚ ਘੁੰਮਣ ਤੇ ਲਗਾ ਦਿੱਤਾ ਸੀ। ਇਹ ਉਦਾਹਰਨ ਹਿੰਦੁਸਤਾਨ ਦੇ ਕਿਸੇ ਹੋਰ ਸੂਬੇ ਵਿੱਚ ਨਹੀਂ ਮਿਲਦੀ ਸੀ, ਜਦੋਂ ਬਾਦਲ ਪਰਿਵਾਰ ਦੇ ਅੰਦਰ ਝਾਤੀ ਮਾਰਦਾ ਸੀ ਤਾਂ ਦੁੱਖ ਹੁੰਦਾ ਸੀ ਕਿ ਬਾਦਲ ਸਾਹਿਬ ਨੇ ਆਪਣੇ ਪਰਿਵਾਰ ਦਾ ਤਾਂ ਇਕੱਲਾ-ਇਕੱਲਾ ਮੈਂਬਰ ਰੁਜ਼ਗਾਰ ਤੇ ਲਗਾਇਆ ਹੋਇਆ ਹੈ, ਬਾਦਲ ਸਾਹਿਬ ਆਪ ਮੁੱਖ ਮੰਤਰੀ ਸਨ, ਇਨ੍ਹਾਂ ਦਾ ਬੇਟਾ ਉਪ ਮੁੱਖ ਮੰਤਰੀ ਸੀ, ਉਨ੍ਹਾਂ ਦੇ ਘਰੋਂ ਬੀਬਾ ਜੀ ਕੇਂਦਰ ਦੇ ਵਿੱਚ ਮੰਤਰੀ ਸਨ, ਕਰੀਬੀ ਰਿਸ਼ਤੇਦਾਰ ਬਿਕਰਮ ਸਿੰਘ ਮਜੀਠੀਆ ਮਾਲ ਮੰਤਰੀ ਸੀ। ਬਾਦਲ ਸਾਹਿਬ ਦੇ ਦਾਮਾਦ ਫੂਡ ਸਪਲਾਈ ਮੰਤਰੀ ਸਨ। ਪਰਿਵਾਰ ਦਾ ਇੱਕ ਵੀ ਮੈਂਬਰ ਅਜਿਹਾ ਨਹੀਂ ਸੀ ਜਿਹੜਾ ਬੇਰੁਜ਼ਗਾਰ ਰਿਹਾ ਹੋਵੇ। ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਨੇ ਬੇਰੁਜ਼ਗਾਰੀ ਨੂੰ ਦੂਰ ਕਰਨ ਦਾ ਜੋ ਪ੍ਰਣ ਕੀਤਾ ਹੈ, ਮੈਂ ਉਸ ਦੀ ਪ੍ਰਸੰਸਾ ਕਰਨੀ ਚਾਹੁੰਦਾ ਹਾਂ । ਉਸ ਦੇ ਨਾਲ ਨਾਲ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੀ ਵੀ ਪ੍ਰਸੰਸਾ ਕਰਨੀ ਚਾਹੁੰਦਾ ਹਾਂ।

ਸਪੀਕਰ ਸਾਹਿਬ, ਹੁਣ ਮੈਂ ਐਗਰੀਕਲਚਰ ਅਤੇ ਕਿਸਾਨਾਂ ਦੇ ਮੁੱਦੇ ਵੱਲ ਆਉਣਾ ਚਾਹੁੰਦਾ ਹਾਂ। ਕੈਪਟਨ ਸਾਹਿਬ ਪੰਜਾਬ ਦੇ ਪਾਣੀਆਂ ਦੇ ਰਾਖੇ ਵੀ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ 5 ਵਾਰ ਸੂਬੇ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਸੀ। ਉਨ੍ਹਾਂ ਨੇ 40 ਸਾਲ ਪੰਜਾਬ ਦੇ ਭੋਲੇ-ਭਾਲੇ ਲੋਕਾਂ ਨੂੰ ਅਤੇ ਪੰਜਾਬ ਨੂੰ ਇਸ ਮੁੱਦੇ ਦੇ ਉੱਤੇ ਗੁੰਮਰਾਹ ਕਰਕੇ ਸਿਆਸੀ ਰੋਟੀਆਂ ਸੇਕੀਆਂ। ਕੈਪਟਨ ਅਮਰਿੰਦਰ ਸਿੰਘ ਜੀ ਨੂੰ ਸਾਲ 2002 ਵਿੱਚ ਪਹਿਲੀ ਵਾਰ ਇਸ ਵਿਧਾਨ ਸਭਾ ਵਿੱਚ ਬਤੌਰ ਮੁੱਖ

ਮੰਤਰੀ ਆਉਣ ਦਾ ਮੌਕਾ ਮਿਲਿਆ । ਇਨ੍ਹਾਂ ਨੇ ਆਪਣੀ ਗੱਦੀ ਦੀ ਪਰਵਾਹ ਨਹੀਂ ਕੀਤੀ । ਇਹ ਪਾਣੀਆਂ ਦੇ ਮਸਲੇ ਤੇ ਹਿੱਕ ਤਾਣ ਹੋ ਕੇ ਖੜ੍ਹੇ ਹੋ ਗਏ ਅਤੇ ਮਿਸਾਲ ਪੈਦਾ ਕੀਤੀ । ਇਨ੍ਹਾਂ ਨੇ ਪੰਜਾਬ ਦੇ ਪਾਣੀਆਂ ਦੀ ਇੱਕ ਵੀ ਬੂੰਦ ਗੁਆਂਢੀ ਸੂਬੇ ਨੂੰ ਨਹੀਂ ਜਾਣ ਦਿੱਤੀ । (ਥੰਪਿੰਗ) ਉਸ ਵੇਲੇ ਇਨ੍ਹਾਂ ਦੀ ਸਰਕਾਰ ਦੇ ਸਾਹਮਣੇ ਇਹ ਸਭ ਤੋਂ ਵੱਡਾ ਚੈਲੰਜ ਸੀ।

ਸਪੀਕਰ ਸਾਹਿਬ, ਕਿਸਾਨਾਂ ਦੀਆਂ ਦੋ-ਦੋ ਫਸਲਾਂ ਆਈਆਂ ਔਰ ਬਿਨਾਂ ਦੇਰੀ ਤੋਂ ਦੋਵੇਂ ਫਸਲਾਂ ਮੰਡੀਆਂ ਵਿੱਚੋਂ ਚੁੱਕੀਆਂ। ਨਾ ਤਾਂ ਕਿਸਾਨ ਨੂੰ ਮੰਡੀਆਂ ਵਿੱਚ ਰੁਲਣ ਦਿੱਤਾ ਤੇ ਨਾ ਹੀ ਕਿਸਾਨ ਦੀ ਪੁੱਤਾਂ ਵਾਂਗ ਪਾਲੀ ਫਸਲ ਮੰਡੀਆਂ ਵਿੱਚ ਰੁਲਣ ਦਿੱਤੀ । ਕਿਸਾਨ ਨੂੰ ਉਸ ਦੀ ਫਸਲ ਦਾ ਮੁੱਲ ਜੇਬ ਵਿੱਚ ਪਾ ਕੇ ਕਿਸਾਨਾਂ ਦਾ ਸਿਰ ਉੱਚਾ ਕਰਕੇ ਮੰਡੀਆਂ ਵਿੱਚੋਂ ਕਿਸਾਨਾਂ ਨੂੰ ਘਰਾਂ ਵਿੱਚ ਤੋਰਿਆ । ਸਪੀਕਰ ਸਾਹਿਬ, ਅੱਜ ਮੈਂ ਦੇਖ ਰਿਹਾ ਸੀ ਕਿ ਵਾਰ-ਵਾਰ ਸਰਦਾਰ ਸਾਧੂ ਸਿੰਘ ਜੀ ਨੂੰ ਪ੍ਰਸ਼ਨ ਪੁੱਛੀ ਜਾ ਰਹੇ ਸੀ, ਅੱਜ ਉਹ ਸ਼ਗਨ ਸਕੀਮ ਤੇ ਵਾਰ- ਵਾਰ ਪ੍ਰਸ਼ਨ ਪੁੱਛ ਰਹੇ ਸਨ ਤੇ ਮੈਨੂੰ ਆਪਣੇ ਅੰਦਰ ਉਹ ਚੀਜ਼ ਨਜ਼ਰ ਆ ਰਹੀ ਸੀ । ਇਹ ਵਾਰ-ਵਾਰ ਉਸ ਚੀਜ਼ ਤੇ ਆਉਂਦੇ ਹਨ ਜਿਹੜੀਆਂ ਖੁਸ਼ੀਆਂ ਤੇ ਰੌਣਕਾਂ ਬਾਦਲ ਸਾਹਿਬ ਨੇ ਗਰੀਬਾਂ ਦੇ ਚਿਹਰਿਆਂ ਤੋਂ ਖੋਹੀਆਂ ਸਨ, ਉਹ ਵਾਪਸ ਆ ਗਈਆਂ ਹਨ । ਮੈਨੂੰ ਉਹ ਯਾਦ ਆ ਰਿਹਾ ਸੀ ਕਿ ਇਨ੍ਹਾਂ ਦੀ ਸਰਕਾਰ ਨੇ ਵਾਅਦਾ ਕੀਤਾ ਸੀ ਕਿ ਜਦੋਂ ਵੀ ਕਿਸੇ ਦਲਿਤ ਬੱਚੀ ਦਾ ਵਿਆਹ ਰੱਖਿਆ ਜਾਵੇਗਾ, ਕਿਸੇ ਧੀ-ਭੈਣ ਦਾ ਵਿਆਹ ਰੱਖਿਆ ਜਾਵੇਗਾ ਤਾਂ ਸ਼੍ਰੋਮਣੀ ਅਕਾਲੀ ਦਲ ਦਾ ਸਬੰਧਿਤ ਜਥੇਦਾਰ ਜਾਂ ਹਲਕੇ ਦਾ ਇੰਚਾਰਜ ਜਾਂ ਐਮ.ਐਲ.ਏ. ਉਸ ਬੱਚੀ ਦਾ ਮਾਮਾ ਬਣ ਕੇ ਵਿਆਹ ਤੇ ਜਾਵੇਗਾ ਅਤੇ 15000 ਰੁਪਏ ਦਾ ਸ਼ਗਨ ਪਾ ਕੇ ਆਵੇਗਾ ।ਸਪੀਕਰ ਸਾਹਿਬ, ਦਸ ਸਾਲ ਬੀਤ ਗਏ, ਨਾ ਤਾਂ ਦਲਿਤ ਬੱਚੀ ਦੇ ਵਿਆਹ ਤੇ ਸ਼ਗਨਾਂ ਵਾਲੇ ਮਾਮੇ ਲੱਭੇ ਤੇ ਨਾ ਉਨ੍ਹਾਂ ਬੱਚੀਆਂ ਦੇ ਨਾਨਾ ਜੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਕਿਸੇ ਦਲਿਤ ਬੱਚੀ ਦੇ ਵਿਆਹ ਤੇ ਲੱਭੇ । ਅਸੀਂ ਅੱਜ ਕੈਪਟਨ ਸਾਹਿਬ ਦੇ ਚਰਨਾਂ ਵਿੱਚ ਫਰਿਆਦ ਕੀਤੀ। ਅੱਜ ਉਨ੍ਹਾਂ ਨੂੰ ਅਸੀਂ ਬੋਲਿਆ ਕਿ ਜਦੋਂ ਕਿਸੇ ਵੀ ਦਲਿਤ ਧੀ-ਭੈਣ ਦਾ ਵਿਆਹ ਰੱਖਿਆ ਜਾਂਦਾ ਹੈ ਤਾਂ ਬੜੇ ਔਖੇ ਹਾਲਾਤਾਂ ਵਿੱਚ ਵਿਆਹ ਕੀਤਾ ਜਾਂਦਾ ਹੈ । ਇਹ 15000 ਰੁਪਏ ਦੀ ਰਾਸ਼ੀ ਬਹੁਤ ਘੱਟ ਪੈਂਦੀ ਹੈ । ਉਨ੍ਹਾਂ ਨੇ ਸਾਡੀ ਬੇਨਤੀ ਮੰਨਦੇ ਹੋਏ 21000 ਰੁਪਏ ਦੀ ਰਾਸ਼ੀ ਸ਼ਗਨ ਸਕੀਮ ਤਹਿਤ ਕੀਤੀ ਹੈ । ਮੈਂ ਇਸ ਵਾਸਤੇ ਵੀ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ (ਥੰਪਿੰਗ) ਔਰ ਉਨ੍ਹਾਂ ਦੀ ਪ੍ਰਸੰਸਾ ਵੀ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਦਲਿਤ ਸਮਾਜ ਉਪਰ ਪੰਜਾਹ-ਪੰਜਾਹ ਹਜ਼ਾਰ ਦੇ ਕਰਜ਼ੇ ਵੀ ਹਨ । ਅੱਜ ਕੰਨਾਂ ਵਿੱਚ ਉਹ ਬੋਲ ਵੀ ਗੂੰਜਦੇ ਹਨ :

ਮੈਂ ਨੀਵਾਂ, ਮੇਰਾ ਮੁਰਸ਼ਦ ਉੱਚਾ, ਅਸੀਂ ਉੱਚਿਆਂ ਦੇ ਸੰਗ ਲਾਈ ।
ਸਦਕੇ ਜਾਵਾਂ ਇਨ੍ਹਾਂ ਉੱਚਿਆਂ ਦੇ ਜਿਨ੍ਹਾਂ ਨੀਵਿਆਂ ਸੰਗ ਨਿਭਾਈ ।

ਸਪੀਕਰ ਸਾਹਿਬ, ਅੱਜ ਮੁੜ ਖੁਸ਼ੀਆਂ ਤੇ ਰੌਣਕਾਂ ਪਿੰਡਾਂ ਵਿੱਚ ਪਰਤ ਰਹੀਆਂ ਹਨ। ਸਪੀਕਰ ਸਾਹਿਬ, ਅੱਜ ਜ਼ਿਆਦਾ ਕੁਝ ਨਾ ਬੋਲਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਖਤਰਨਾਕ ਹੁੰਦਾ ਹੈ, ਇਨਸਾਨ ਦੇ ਸੁਪਨਿਆਂ ਦਾ ਮਰ ਜਾਣਾ, ਉਸ ਦੀਆਂ ਆਸਾਂ ਦਾ ਖਤਮ ਹੋ ਜਾਣਾ ਤੇ ਉਸ ਦੇ ਚਾਵਾਂ ਦਾ ਮੁੱਕ ਜਾਣਾ। ਅੱਜ ਸਪੀਕਰ ਸਾਹਿਬ, ਪੰਜਾਬੀਆਂ ਦੇ ਜੋ ਸੁਪਨੇ ਮਰ ਚੁੱਕੇ ਸਨ, ਜੋ ਆਸਾਂ ਖਤਮ ਹੋ ਚੁੱਕੀਆਂ ਸਨ, ਅੱਜ ਮਰੇ ਹੋਏ ਸੁਪਨਿਆਂ ਵਿੱਚ, ਖਤਮ ਹੋਈਆਂ ਆਸਾਂ ਵਿੱਚ ਮੁੜ ਦੁਬਾਰਾ ਕੈਪਟਨ ਅਮਰਿੰਦਰ ਸਿੰਘ ਜੀ ਨੇ ਜਾਨ ਪਾਈ ਹੈ ਔਰ ਮੈਨੂੰ ਆਸ ਹੀ ਨਹੀਂ, ਪੂਰਨ ਵਿਸ਼ਵਾਸ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਪੰਜਾਬ ਤੇ ਪੰਜਾਬੀਅਤ ਪ੍ਰਤੀ ਨੇਕ ਨੀਅਤ ਹੈ, ਮੈਨੂੰ ਆਸ ਹੀ ਨਹੀਂ ਪੂਰਨ ਵਿਸ਼ਵਾਸ ਹੈ ਕਿ ਪਿਆਰਾ ਸੂਬਾ ਪੰਜਾਬ ਉਨ੍ਹਾਂ ਦੀ ਅਗਵਾਈ ਵਿੱਚ ਹਿੰਦੁਸਤਾਨ ਦਾ ਇੱਕ ਨੰਬਰ ਦਾ ਸੂਬਾ ਬਣ ਕੇ ਉਭਰੇਗਾ । ਬਹੁਤ-ਬਹੁਤ ਧੰਨਵਾਦ ।

**ਸਰਦਾਰ ਹਰਮਿੰਦਰ ਸਿੰਘ ਗਿੱਲ (ਪੱਟੀ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਮੌਕਾ ਦਿੱਤਾ ਹੈ । ਸਾਡੇ ਮਾਨਯੋਗ ਗਵਰਨਰ ਸਾਹਿਬ ਨੇ ਜੋ ਕੁਝ ਫੁਰਮਾਇਆ ਹੈ, ਸਾਡੇ ਦੋਸਤਾਂ ਨੇ ਬੜਾ ਕੁਝ ਉਸ ਬਾਰੇ ਕਿਹਾ ਹੈ । ਕਿਸੇ ਨੇ ਚੰਗਾ ਕਿਹਾ ਹੈ, ਕਿਸੇ ਨੇ ਮਾੜਾ ਕਿਹਾ ਹੈ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਮੈਂ ਉਸ ਹਲਕੇ ਵਿੱਚੋਂ ਆਇਆ ਹਾਂ ਜਿਹੜਾ ਬਾਰਡਰ ਤੇ ਸਥਿਤ ਹੈ ਔਰ ਮੈਨੂੰ ਇਨ੍ਹਾਂ ਸਾਰੇ ਜਿਹੜੇ ਮੇਰੇ ਦੋਸਤ ਹਨ, ਇਨ੍ਹਾਂ ਵੱਡੇ-ਵਡੇਰਿਆਂ ਦੇ ਲਾਰਿਆਂ ਕਰਕੇ ਛੇ-ਸੱਤ ਸਾਲ ਜੇਲ੍ਹ ਜਾਣਾ ਪਿਆ ਹੈ। ਕੁਦਰਤੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਕਿਰਪਾ ਹੋਈ ਹੈ । ਉਨ੍ਹਾਂ ਨੇ ਮੈਨੂੰ ਟਿਕਟ ਦੇ ਕੇ ਨਿਵਾਜਿਆ, ਇਨ੍ਹਾਂ ਨੇ ਟਿਕਟ ਵਾਰ-ਵਾਰ ਦਿੱਤੀ ਔਰ ਮੈਂ ਇਸ ਵਾਰ ਜਿੱਤ ਕੇ ਸਦਨ ਵਿੱਚ ਪਹੁੰਚਿਆ ਹਾਂ । ਸਾਡੇ ਇਲਾਕੇ ਵਿੱਚ ਬਹੁਤ ਕੁਝ ਵੇਖਣ ਨੂੰ ਮਿਲਦਾ ਸੀ । ਸਾਡੇ ਦੋਸਤਾਂ ਨੇ ਬੋਲਦਿਆਂ ਇਹ ਗੱਲ ਕਹੀ ਹੈ ਕਿ ਸਰਕਾਰ ਨੇ ਕੁਝ ਨਹੀਂ ਕੀਤਾ । ਮੈਂ ਤੁਹਾਨੂੰ ਆਪਣੇ ਹਲਕੇ ਦੀਆਂ ਮਿਸਾਲਾਂ ਦੇ ਕੇ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਵਿੱਚ ਗਲ਼ੀ-ਗਲ਼ੀ, ਦੁਕਾਨ-ਦੁਕਾਨ ਤੇ ਲੋਕਾਂ ਨੇ ਕੰਡੇ ਰੱਖ ਰੱਖ ਕੇ ਸਮੈਕ ਵੇਚਣੀ ਸ਼ੁਰੂ ਕਰ ਦਿੱਤੀ ਸੀ । ਪਿਛਲੇ ਦਸ ਸਾਲਾਂ ਵਿੱਚ ਸਾਡੇ ਹਲਕੇ ਵਿੱਚ 1800 ਨੌਜਵਾਨ ਮਰ ਗਿਆ ਸੀ । ਸਾਡੇ ਹਲਕੇ ਵਿੱਚ ਇਹੋ ਜਿਹੇ ਪਰਿਵਾਰ ਹਨ, ਜਿਨ੍ਹਾਂ ਦੇ ਗੋਰਿਆਂ ਵਰਗੇ ਦੋ-ਦੋ, ਤਿੰਨ-ਤਿੰਨ ਮੁੰਡੇ ਸਮੈਕ ਦੀ ਭੇਟਾ ਚੜ੍ਹ ਗਏ । ਅਸੀਂ ਸਾਰਾ ਦਿਨ ਸ਼ਮਸ਼ਾਨ ਘਾਟ ਵਿੱਚ ਉਨ੍ਹਾਂ ਦਾ ਸਸਕਾਰ ਕਰਵਾਉਣ ਤੇ ਲੱਗੇ ਰਹਿੰਦੇ ਸੀ। ਠੀਕ ਹੈ, ਕੈਪਟਨ ਅਮਰਿੰਦਰ ਸਿੰਘ ਨੇ ਸਹੁੰ ਖਾਧੀ ਸੀ ਪਰ ਮੈਂ ਯਕੀਨ ਨਾਲ ਕਹਿ ਸਕਦਾ ਹਾਂ, ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਨੇ ਉਹ ਸਾਰੀਆਂ ਹੱਟੀਆਂ ਬੰਦ ਕਰਵਾ ਦਿੱਤੀਆਂ ਹਨ। ਹੁਣ ਨਸ਼ੇ ਵੇਚਣ ਵਾਲੇ ਲੱਭਦੇ ਨਹੀਂ, ਪੱਟੀ ਵਿਧਾਨ ਸਭਾ ਹਲਕੇ ਬਾਰੇ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਪ੍ਰੰਤੂ ਅਜੇ ਸੌ ਪਰਸੈਂਟ ਕਾਮਯਾਬੀ ਨਹੀਂ ਮਿਲ ਸਕਦੀ ਕਿਉਂਕਿ ਸਮੈਕ ਜਿਹੜੀ ਹੈ, ਉਹ ਤੋਰੀ ਗਈ ਸੀ ਤੇ ਉਹ ਲੋਕਾਂ ਦੇ ਖ਼ੂਨ ਵਿੱਚ ਰਚੀ ਹੋਈ ਹੈ। ਇਸ 'ਚ ਕੋਈ ਡੀ-ਐਡਿਕਸ਼ਨ ਨਹੀਂ ਹੈ। ਵੱਡੇ-ਵੱਡੇ ਜਿਹੜੇ ਸਾਈਕੈਟ੍ਰਿਸਟ ਹਨ, ਅਸੀਂ ਉਨ੍ਹਾਂ ਨੂੰ ਜਾ ਕੇ ਪੁੱਛਿਆ ਤੇ ਉਹ ਕਹਿੰਦੇ ਹਨ ਕਿ ਇਹ ਖਤਮ ਨਹੀਂ ਹੋ ਸਕਦੀ ਪਰ ਉਹ ਵੇਚਣ ਵਾਲੇ 80 ਤੋਂ 85 ਪਰਸੈਂਟ ਖਤਮ ਹੋ ਗਏ ਹਨ ।

**ਮਾਨਯੋਗ ਸਪੀਕਰ :** ਹੁਣ ਸਦਨ, ਵੀਰਵਾਰ, ਮਿਤੀ 22 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ ।

*8.00 ਵਜੇ ਸ਼ਾਮ) (*ਇਸ ਸਮੇਂ ਸਦਨ ਵੀਰਵਾਰ, ਮਿਤੀ 22 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---------------

5365/11-7-18/350 copies-Govt. Press, Patiala.

